# ਪੰਜਾਬ ਦਾ ਬਟਵਾਰਾ

## ਤੇ ਸਿੱਖ ਨੇਤਾ







ਡਾ. ਕਿਰਪਾਲ ਸਿੰਘ

## ਇਸੇ ਕਲਮ ਤੋਂ :

**ਅੰਗਰੇਜ਼ੀ :**

- *Janamsakhi Tradition : An Analytical Study*
- *Perspectives on Sikh Gurus*
- *Select Documents on Partition of Punjab - 1947*
- *Partition of Punjab - 1947*
- *Maharaja Ala Singh of Patiala and His Times*
- *Punjab's Pioneer Freedom Fighters*
  *(with collaboration of Prof. M.L. Ahluwalia)*
- *A Catalogue of Persian and Sanskrit Manuscripts*
- *A Catalogue of Punjabi and Urdu Manuscripts*
- *Bhai Vasti Ram and Bhai Ram Singh*
- *Atlas of the Travels of Guru Nanak*
- *History and Culture of Punjab (Edited)*
- *Historical Study of Maharaja Ranjit Singh's Times*
- *The Adi Granth as a Source of History*

**ਪੰਜਾਬੀ :**

- *ਸਿੱਖਾਂ ਦੀ ਸੇਵਾ (1946 ਦੇ ਕਲਕੱਤੇ ਦੇ ਫ਼ਸਾਦਾਂ ਵਿਚ)*
- *ਸ਼ਹੀਦੀਆਂ (1947 ਦੇ ਸ਼ਹੀਦ)*
- *ਪੰਜਾਬ ਦਾ ਬਟਵਾਰਾ 1947*
- *ਸਿੱਖਾਂ ਦੇ ਪਾਕਿਸਤਾਨ ਵਿੱਚੋਂ ਨਿਕਲਣ ਦੀ ਗਾਥਾ*
- *ਅਕਾਲੀ ਚਕ੍ਰ ਕੌਰ ਸਿੰਘ ਦੇ ਪਾਕਿਸਤਾਨ ਦੇ ਸਫ਼ਰ (ਸੰਪਾਦਿਤ)*
  *(ਅਗਵਾ ਕੀਤੀਆਂ ਔਰਤਾਂ ਬਾਰੇ)*
- *ਪੰਜਾਬ ਦੇ ਮੁੱਢਲੇ ਸੁਤੰਤਰਤਾ ਸੰਗਰਾਮੀਏ*
- *ਸਰਦਾਰ ਸ਼ਾਮ ਸਿੰਘ ਅਟਾਰੀਵਾਲਾ*
- *ਜਨਮਸਾਖੀ ਪਰੰਪਰਾ*
- *ਜਨਮਸਾਖੀ ਗੁਰੂ ਨਾਨਕ, ਮਿਹਰਬਾਨ (ਸੰਪਾਦਿਤ)*
- *ਦਸ ਗੁਰ ਕਥਾ ਕਵੀ ਕੰਕਣ (ਸੰਪਾਦਿਤ)*
- *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ*
- *ਜ਼ਫ਼ਰਨਾਮਾ ਰਣਜੀਤ ਸਿੰਘ (ਪੰਜਾਬੀ ਉਲਥਾ, ਸੰਪਾਦਿਤ)*
- *ਗੋਲਡਨ ਜੁਬਲੀ ਬੁਕ, ਸਿੱਖ ਐਜੂਕੇਸ਼ਨਲ ਕਾਨਫ਼ਰੰਸ, ਅੰਮ੍ਰਿਤਸਰ*
- *ਮਨੋਹਰਦਾਸ ਮਿਹਰਬਾਨ : ਜੀਵਨ ਤੇ ਰਚਨਾਵਾਂ*
- *ਬਾਬਾ ਬੀਰ ਸਿੰਘ ਨੌਰੰਗਾਬਾਦੀ*
- *ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ*

**ਫ਼ਾਰਸੀ :**

- *ਚਾਰ ਬਾਗ਼-ਇ-ਪੰਜਾਬ, ਗਣੇਸ਼ਦਾਸ ਵਡੇਹਰਾ (ਸੰਪਾਦਿਤ)*

# ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ

ਡਾ. ਕਿਰਪਾਲ ਸਿੰਘ



ਸਿੰਘ ਬ੍ਰਦਰਜ਼
ਅੰਮ੍ਰਿਤਸਰ

# PUNJAB DA BATWARA TE SIKH NETA

*by*

KIRPAL SINGH
M.A., Ph.D.
RETD. PROFESSOR, PUNJAB HISTORICAL RESEARCH DEPARTMENT
PUNJABI UNIVERSITY, PATIALA



ISBN 81-7205-183-2

ਪਹਿਲੀ ਵਾਰ ਫ਼ਰਵਰੀ 1997
ਦੂਜੀ ਵਾਰ ਮਈ 2006

**ਮੁੱਲ : 80-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਆਪਣੇ ਵੱਡੇ ਭਰਾ

ਸੂਰਗਵਾਸੀ ਸਰਦਾਰ ਸੁੰਦਰ ਸਿੰਘ ਜੀ

ਅਤੇ

ਸੂਰਗਵਾਸੀ ਸਰਦਾਰ ਬਲਵੰਤ ਸਿੰਘ ਜੀ

ਨੂੰ

# ਤਤਕਰਾ

# ਦੂਜੇ ਐਡੀਸ਼ਨ ਦੀ ਭੂਮਿਕਾ

*ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ* ਪੁਸਤਕ 1997 ਈਸਵੀ ਵਿਚ ਪਹਿਲੀ ਵਾਰ ਛਾਪੀ ਗਈ, ਜੋ ਛੇਤੀ ਹੀ ਵਿਕ ਗਈ। ਮੈਂ ਪਾਠਕਾਂ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਮੇਰੀ ਇਸ ਪੁਸਤਕ ਨੂੰ ਪਸੰਦ ਕੀਤਾ ਹੈ। ਪ੍ਰਕਾਸ਼ਕ ਕਾਫ਼ੀ ਸਮੇਂ ਤੋਂ ਮੈਨੂੰ ਦੂਜੀ ਐਡੀਸ਼ਨ ਛਾਪਣ ਲਈ ਕਹਿ ਰਹੇ ਸਨ, ਪਰ ਮੈਂ ਉਨ੍ਹਾਂ ਨੂੰ ਰੋਕੀ ਰੱਖਿਆ, ਜਿਸ ਦਾ ਕਾਰਨ ਇਹ ਸੀ :

1998 ਵਿਚ ਮੇਰੇ ਭਤੀਜੇ ਸ: ਹਰਦੀਪ ਸਿੰਘ ਨੇ ਮੈਨੂੰ ਤੇ ਮੇਰੀ ਧਰਮ ਪਤਨੀ ਨੂੰ ਇੰਗਲੈਂਡ ਬੁਲਾਇਆ ਤੇ ਬੜੇ ਪਿਆਰ-ਸਤਿਕਾਰ ਨਾਲ ਦੋ ਮਹੀਨੇ ਲੰਡਨ ਰੱਖਿਆ। ਇਸ ਸਮੇਂ ਮੈਂ 'ਪਬਲਿਕ ਰਿਕਾਰਡ ਆਫ਼ਿਸ ਲੰਡਨ' ਵਿਚ ਪਏ ਭਾਰਤ ਦੇ 1947 ਦੇ ਸੱਤਾ-ਬਦਲੀ ਦੇ ਰਿਕਾਰਡਾਂ ਨੂੰ ਵਾਚਿਆ। ਇਹ 'ਪਬਲਿਕ ਰਿਕਾਰਡ ਆਫ਼ਿਸ' ਇੰਗਲੈਂਡ ਦਾ ਸਭ ਤੋਂ ਵੱਡਾ ਪੁਰਾਣੀਆਂ ਲਿਖਤਾਂ ਦਾ ਭੰਡਾਰ ਹੈ। ਇਥੇ ਅੰਗਰੇਜ਼ੀ ਸਰਕਾਰ ਦੇ ਆਪਣੀ ਕੈਬਨਿਟ ਦੇ ਕੀਤੇ ਫ਼ੈਸਲਿਆਂ ਦੇ ਰਿਕਾਰਡ ਅਤੇ ਵੱਖ-ਵੱਖ ਦੇਸ਼ਾਂ ਨਾਲ ਸੰਬੰਧਾਂ ਦੇ ਰਿਕਾਰਡ ਲਿਖਤਾਂ ਦੇ ਰੂਪ ਵਿਚ ਸੁਰੱਖਿਅਤ ਹਨ। ਇਥੋਂ ਦੇ ਇਨ੍ਹਾਂ ਲਿਖਤੀ ਰਿਕਾਰਡਾਂ ਵਿਚ ਭਾਰਤ ਦੀ ਰਾਜਸੀ ਸੱਤਾ ਵਿਚ ਸਿੱਖ ਨੇਤਾਵਾਂ ਬਾਰੇ ਵੀ ਜਾਣਕਾਰੀ ਮਿਲਦੀ ਹੈ। ਇਸ ਜਾਣਕਾਰੀ ਨੂੰ ਪ੍ਰਾਪਤ ਕਰ ਕੇ ਇਸਦੇ ਆਧਾਰ 'ਤੇ ਮੈਂ ਇਕ ਹੋਰ ਪੁਸਤਕ *Sikhs and Transfer of Power* ਤਿਆਰ ਕੀਤੀ ਹੈ। ਮੇਰਾ ਖ਼ਿਆਲ ਸੀ ਕਿ *ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ* ਅਤੇ ਇਸ ਨਵੀਂ ਲਿਖੀ ਕਿਤਾਬ ਨੂੰ ਇਕੱਠਾ ਕਰ ਦਿੱਤਾ ਜਾਏ। ਪਰ ਜਦੋਂ ਇਹ ਇਕੱਠਾ ਕਰਨ ਦਾ ਕੰਮ ਆਰੰਭ ਕਰਨ ਲੱਗੇ ਤਾਂ ਪਤਾ ਲੱਗਾ ਕਿ ਦੋਹਾਂ ਦੀ ਬਣਤਰ, ਵਿਸ਼ਾ-ਵਸਤੂ ਅਤੇ ਲਿਖਣ ਦਾ ਢੰਗ ਇੰਨਾ ਅੱਡ-ਅੱਡ ਹੈ ਕਿ ਇਨ੍ਹਾਂ ਨੂੰ ਸੰਮਿਲਤ ਕਰਨਾ ਸੰਭਵ ਨਹੀਂ। ਇਸ ਲਈ ਦੋਹਾਂ ਕਿਤਾਬਾਂ ਦੀ ਹੋਂਦ ਵੱਖਰੀ ਰੱਖਣ ਦਾ ਫ਼ੈਸਲਾ ਕੀਤਾ ਗਿਆ।

ਇਸ ਵਿਸ਼ੇ 'ਤੇ ਵਧੇਰੇ ਦਿਲਚਸਪੀ ਰੱਖਣ ਵਾਲੇ ਪਾਠਕਾਂ ਲਈ ਇਨ੍ਹਾਂ ਦੋਵਾਂ ਕਿਤਾਬਾਂ ਦਾ ਅਧਿਐਨ ਕਰਨਾ ਜ਼ਰੂਰੀ ਹੋਵੇਗਾ। *Sikhs and Transfer of Power* ਦਾ ਪੰਜਾਬੀ ਅਨੁਵਾਦ ਹੋ ਰਿਹਾ ਹੈ, ਆਸ ਹੈ ਕਿ ਇਹ ਪੁਸਤਕ ਜਲਦੀ ਹੀ ਛਪ ਜਾਵੇਗੀ।

ਦੂਜੀ ਐਡੀਸ਼ਨ ਦੇ ਪ੍ਰਕਾਸ਼ਨ ਲਈ ਮੈਂ ਗੁਰਸਾਗਰ ਸਿੰਘ, 'ਸਿੰਘ ਬ੍ਰਦਰਜ਼', ਅੰਮ੍ਰਿਤਸਰ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਦੇ ਪੁਨਰ-ਪ੍ਰਕਾਸ਼ਨ ਦਾ ਉਪਰਾਲਾ ਕੀਤਾ ਹੈ।

**—ਕਿਰਪਾਲ ਸਿੰਘ (ਡਾ.)**

13 ਸਤੰਬਰ, 2005
1288, ਸੈਕਟਰ 15-ਬੀ,
ਚੰਡੀਗੜ੍ਹ

# ਭੂਮਿਕਾ

ਪੰਜਾਬ ਦਾ ਬਟਵਾਰਾ (1947) ਸੰਸਾਰ ਦੇ ਇਤਿਹਾਸ ਵਿਚ ਇਕ ਅਦੁੱਤੀ ਘਟਨਾ ਹੈ। ਸ਼ਾਇਦ ਪਹਿਲੀ ਵਾਰੀ ਅੱਸੀ ਲੱਖ ਦੀ ਆਬਾਦੀ ਨੇ ਕੇਵਲ ਦੋ ਤਿੰਨ ਮਹੀਨਿਆਂ ਵਿਚ ਬੜੀਆਂ ਮੁਸੀਬਤਾਂ ਝਲਦੇ ਹੋਏ ਦੇਸ਼-ਬਦਲੀ ਕੀਤੀ। ਲੱਖਾਂ ਲੋਕ ਮਾਰੇ ਗਏ ਅਤੇ ਹਜ਼ਾਰਾਂ ਹੀ ਔਰਤਾਂ ਅਗ਼ਵਾ ਹੋਈਆਂ। ਇਨ੍ਹਾਂ ਘਟਨਾਵਾਂ ਨੇ ਦੋਹਾਂ ਪੰਜਾਬਾਂ—ਪੰਜਾਬ (ਪਾਕਿਸਤਾਨ) ਅਤੇ ਪੰਜਾਬ (ਭਾਰਤ) ਦੀ ਸਮਾਜੀ ਅਤੇ ਆਰਥਕ ਬਣਤਰ ਵਿਚ ਅਤੇ ਰਾਜਸੀ ਵਿਕਾਸ ਉਪਰ ਡੂੰਘਾ ਅਤੇ ਦੂਰ-ਰਸੀ ਅਸਰ ਪਾਇਆ ਹੈ।

ਕੌਮੀ ਪੱਧਰ 'ਤੇ ਪੰਜਾਬ ਦੇ ਬਟਵਾਰੇ ਦੀ ਮੰਗ ਸਭ ਤੋਂ ਪਹਿਲਾਂ ਸਿਖ ਪ੍ਰਤੀਨਿਧਾਂ ਨੇ ਗੋਲਮੇਜ਼ ਕਾਨਫ਼ਰੰਸ ਲੰਡਨ 1932[1] ਵਿਚ ਕੀਤੀ। ਮੁਸਲਿਮ ਲੀਗ ਦੀ ਪਾਕਿਸਤਾਨ ਦੀ ਮੰਗ (1940) ਤੋਂ ਪਿਛੋਂ ਪੰਜਾਬ ਦੇ ਬਟਵਾਰੇ ਦੀ ਮੰਗ ਸਿੱਖਾਂ ਵਲੋਂ ਵੱਖ ਵੱਖ ਰੂਪਾਂ ਵਿਚ ਕੀਤੀ ਗਈ। ਸ਼੍ਰੋਮਣੀ ਅਕਾਲੀ ਦਲ ਦਾ ਆਜ਼ਾਦ ਪੰਜਾਬ ਦਾ ਮਤਾ ਅਤੇ ਸਿਖ ਸਟੇਟ ਦੇ ਮਤੇ ਦਾ ਅਸਲ ਮਨੋਰਥ ਮੁਸਲਮਾਨ ਬਹੁ-ਗਿਣਤੀ ਵਾਲੇ ਇਲਾਕੇ ਵੱਖ ਕਰਨਾ ਸੀ। ਕੈਬਨਿਟ ਮਿਸ਼ਨ ਦੀ ਯੋਜਨਾ ਦੇ ਸਮੇਂ ਅਤੇ ਲਾਰਡ ਮਾਊਂਟਬੇਟਨ ਦੀ ਭਾਰਤ ਵਿਚ ਨਿਯੁਕਤੀ ਦੇ ਸਮੇਂ ਅਕਾਲੀ ਲੀਡਰਾਂ ਨੇ ਪੰਜਾਬ ਦੇ ਬਟਵਾਰੇ 'ਤੇ ਜ਼ੋਰ ਦਿੱਤਾ। 3 ਜੂਨ ਦੀ ਪ੍ਰੈਸ ਕਾਨਫ਼ਰੰਸ ਵਿਚ ਲਾਰਡ ਮਾਊਂਟਬੇਟਨ ਨੇ ਮੰਨਿਆ ਕਿ ਪੰਜਾਬ ਦਾ ਬਟਵਾਰਾ ਸਿੱਖਾਂ ਦੀ ਮੰਗ ਕਰਕੇ ਕੀਤਾ ਗਿਆ ਹੈ ਅਤੇ ਇਸ ਮੰਗ ਨੂੰ ਕਾਂਗਰਸ ਦੀ ਹਮਾਇਤ ਹਾਸਲ ਹੈ। 8 ਮਾਰਚ, 1947 ਦਾ ਕਾਂਗਰਸ ਦਾ ਪੰਜਾਬ ਦੇ ਬਟਵਾਰੇ ਦਾ ਮਤਾ ਸਿੱਖਾਂ ਦੇ ਜ਼ੋਰ ਦੇਣ 'ਤੇ ਪਾਸ ਕੀਤਾ ਗਿਆ। ਕਈਆਂ ਵਿਦਵਾਨਾਂ ਦਾ ਵਿਚਾਰ ਹੈ ਕਿ ਪੰਜਾਬ ਦੇ ਬਟਵਾਰੇ ਦਾ ਅਸੂਲ ਮੰਨਣ ਨਾਲ ਕਾਂਗਰਸ ਅਸਿੱਧੇ ਤੌਰ 'ਤੇ ਭਾਰਤ ਦੇ ਬਟਵਾਰੇ ਦਾ ਅਸੂਲ ਸਵੀਕਾਰ ਕਰਦੀ ਸੀ।

ਅਕਾਲੀ ਲੀਡਰਾਂ ਦੀ ਇਕ ਮਹੱਤਵਪੂਰਨ ਮੰਗ ਇਹ ਸੀ ਕਿ ਪੰਜਾਬ ਦਾ ਬਟਵਾਰਾ ਜ਼ਮੀਨਾਂ ਦੀ ਮਾਲਕੀ ਅਤੇ ਮਾਲੀਏ ਦੀ ਅਦਾਇਗੀ ਦੇ ਆਧਾਰ 'ਤੇ ਹੋਵੇ। ਪਰ ਵਾਇਸਰਾਏ ਨੇ ਆਪਣੀ 5 ਮਈ ਦੀ ਚਿੱਠੀ ਵਿਚ ਸਰਦਾਰ ਬਲਦੇਵ ਸਿੰਘ ਨੂੰ ਸਪੱਸ਼ਟ ਕਰ ਦਿੱਤਾ ਸੀ ਕਿ 'ਨਾ ਅਖ਼ਲਾਕੀ ਤੌਰ 'ਤੇ, ਨਾ ਹੀ ਇਨਸਾਫ਼ 'ਤੇ ਆਧਾਰਿਤ ਇਹ ਗੱਲ ਹੋਵੇਗੀ ਕਿ ਪੰਜਾਬ ਨੂੰ ਮੁਸਲਿਮ ਅਤੇ ਗ਼ੈਰ-ਮੁਸਲਮ ਬਹੁ-ਗਿਣਤੀ ਵਾਲੇ ਇਲਾਕਿਆਂ ਦੇ ਆਧਾਰ 'ਤੇ ਨਾ ਵੰਡਿਆ ਜਾਏ।' 11 ਮਈ, 1947 ਦੀ ਸੈਕਟਰੀ ਆਫ਼ ਸਟੇਟ ਨੂੰ ਭੇਜੀ ਰਿਪੋਰਟ ਵਿਚ ਵਾਇਸਰਾਏ ਨੇ ਲਿਖਿਆ ਕਿ ਕਾਂਗਰਸ ਇਸ ਗੱਲ 'ਤੇ ਸਹਿਮਤ ਹੈ ਕਿ ਜ਼ਮੀਨ ਦੀ ਮਾਲਕੀ ਜਾਂ ਮਾਲੀਏ

---

1. ਵੇਖੋ ਸ: ਉਜਲ ਸਿੰਘ ਦੀ ਗੋਲਮੇਜ਼ ਕਾਨਫ਼ਰੰਸ ਲੰਡਨ ਦੀ ਰਿਪੋਰਟ।

ਦੀ ਅਦਾਇਗੀ ਪੰਜਾਬ ਦੇ ਬਟਵਾਰੇ ਦਾ ਆਧਾਰ ਨਹੀਂ ਬਣ ਸਕਦੇ।[1] ਇਨ੍ਹਾਂ ਸਾਰੀਆਂ ਗੱਲਾਂ ਦਾ ਸ: ਬਲਦੇਵ ਸਿੰਘ, ਜੋ ਉਸ ਵੇਲੇ ਸਿੱਖਾਂ ਵਲੋਂ ਸਰਕਾਰ ਵਿਚ ਸਨ, ਨੂੰ ਪਤਾ ਹੋਣੀਆਂ ਚਾਹੀਦੀਆਂ ਸਨ ਤੇ ਸ਼ਾਇਦ ਪਤਾ ਵੀ ਸਨ। ਉਨ੍ਹਾਂ ਨੂੰ ਇਨ੍ਹਾਂ ਸਾਰੇ ਤੱਥਾਂ ਨੂੰ ਸਾਹਮਣੇ ਰੱਖ ਕੇ 3 ਜੂਨ ਦੀ ਪਲਾਂਨ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਵਿਚ ਵਿਚਾਰਨ ਉਪਰੰਤ ਮਨਜ਼ੂਰੀ ਦੇਣੀ ਚਾਹੀਦੀ ਸੀ।

ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੇ ਲਾਰਡ ਮਾਊਂਟਬੇਟਨ ਨਾਲ ਪਹਿਲੀ ਮੁਲਾਕਾਤ ਵਿਚ ਦੋ ਗੱਲਾਂ 'ਤੇ ਜ਼ੋਰ ਦਿੱਤਾ—ਪੰਜਾਬ ਦਾ ਬਟਵਾਰਾ ਅਤੇ ਆਬਾਦੀ ਦਾ ਤਬਾਦਲਾ। ਮਈ ਅਤੇ ਜੂਨ 1947 ਵਿਚ ਪੰਜਾਬ ਦੇ ਬਟਵਾਰੇ ਨਾਲ ਆਬਾਦੀ ਦੇ ਤਬਾਦੰਲੇ ਦੇ ਹੱਕ ਵਿਚ ਨਾ ਪੰਡਿਤ ਨਹਿਰੂ ਸੀ ਅਤੇ ਨਾ ਮਿਸਟਰ ਜਿਨਾਹ। 11 ਮਈ ਨੂੰ ਸ਼ਿਮਲਾ ਵਿਚ ਹੋਈ ਮੀਟਿੰਗ ਵਿਚ ਲਾਰਡ ਮਾਊਂਟਬੇਟਨ ਨੇ ਪੰਜਾਬ ਦੇ ਗਵਰਨਰ ਈਵਨ ਜੈਨਕਿਨਜ਼ ਨੂੰ ਪੁੱਛਿਆ ਕਿ ਪੰਜਾਬ ਵਿਚ ਆਬਾਦੀ ਦਾ ਤਬਾਦਲਾ ਸੰਭਵ ਹੈ ? ਉਸ ਉੱਤਰ ਦਿੱਤਾ ਕਿ 'ਨਹੀਂ'। ਪੰਡਿਤ ਨਹਿਰੂ ਤੇ ਮਿਸਟਰ ਜਿਨਾਹ ਚੁੱਪ ਰਹੇ। ਸ: ਬਲਦੇਵ ਸਿੰਘ ਨੂੰ ਇਸ ਮੀਟਿੰਗ ਵਿਚ ਸਦਿਆ ਹੀ ਨਹੀਂ ਸੀ ਗਿਆ। ਪੰਜਾਬ ਹੱਦਬੰਦੀ ਕਮਿਸ਼ਨ ਲਈ ਬਟਵਾਰੇ ਦੀਆਂ ਸ਼ਰਤਾਂ ਨਿਰਧਾਰਤ ਕਰਨ ਲਈ ਇਹ ਮੀਟਿੰਗ ਸੱਦੀ ਗਈ ਸੀ। ਇਹ ਮੀਟਿੰਗ ਇਨ੍ਹਾਂ ਚੌਹਾਂ ਵਿਚ ਹੋਈ—ਲਾਰਡ ਮਾਊਂਟਬੇਟਨ, ਪੰਡਿਤ ਨਹਿਰੂ, ਮਿਸਟਰ ਜਿਨਾਹ ਅਤੇ ਪੰਜਾਬ ਦੇ ਗਵਰਨਰ ਸਰ ਈਵਨ ਜੈਨਕਿਨਜ਼। ਇਸ ਸਾਰੀ ਸਥਿਤੀ ਦੀ ਸ: ਬਲਦੇਵ ਸਿੰਘ ਨੂੰ ਜਾਣਕਾਰੀ ਸੀ। ਇਸ ਲਈ ਮੀਟਿੰਗ ਤੋਂ ਪਿਛੋਂ ਉਸ ਨੇ ਵਾਇਸਰਾਏ ਨੂੰ ਲਿਖਿਆ ਕਿ ਬਟਵਾਰੇ ਦੀਆਂ ਸ਼ਰਤਾਂ ਵਿਚ ਮੁਸਲਿਮ ਅਤੇ ਗ਼ੈਰ-ਮੁਸਲਿਮ ਆਬਾਦੀ ਦੀ ਸ਼ਰਤ ਦੇ ਨਾਲ ਨਾਲ ਹੋਰ ਗੱਲਾਂ ਦਾ ਵੀ ਧਿਆਨ ਰਖਿਆ ਜਾਏ।

ਗਿਆਨੀ ਕਰਤਾਰ ਸਿੰਘ ਦਾ ਪੰਜਾਬ ਦੇ ਗਵਰਨਰ ਸਰ ਈਵਨ ਜੈਨਕਿਨਜ਼ ਨਾਲ ਕੀਤਾ ਗਿਲਾ ਠੀਕ ਸੀ ਕਿ ਸ: ਬਲਦੇਵ ਸਿੰਘ ਨੇ ਸ਼੍ਰੋਮਣੀ ਅਕਾਲੀ ਦਲ ਦੀ ਮਨਜ਼ੂਰੀ ਬਗ਼ੈਰ ਹੀ '3 ਜੂਨ ਪਲਾਨ' ਨੂੰ ਸਵੀਕਾਰ ਕਰ ਲਿਆ ਹੈ। ਸ਼੍ਰੋਮਣੀ ਅਕਾਲੀ ਦਲ ਨੇ ਇਸ ਨੂੰ ਇਸ ਰੂਪ ਵਿਚ ਸਵੀਕਾਰ ਨਹੀਂ ਕੀਤਾ ਅਤੇ 1947 ਵਿਚ ਗਿਆਨੀ ਕਰਤਾਰ ਸਿੰਘ ਹੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ।

ਅਸਲ ਵਿਚ ਸ਼੍ਰੋਮਣੀ ਅਕਾਲੀ ਦਲ ਨੇ ਜੋ ਯਤਨ ਪੰਜਾਬ ਦੀ ਹੱਦ ਸੰਬੰਧੀ ਨਿਰਧਾਰਤ ਕਰਨ ਲਈ ਜੁਲਾਈ ਜਾਂ ਅਗਸਤ 1947 ਵਿਚ ਕੀਤੇ, ਉਹ ਮਈ ਵਿਚ ਹੀ '3 ਜੂਨ ਪਲਾਨ' ਬਣਨ ਤੋਂ ਪਹਿਲਾਂ ਕਰਨੇ ਚਾਹੀਦੇ ਸਨ। ਮਿਸਾਲ ਵਜੋਂ, ਸਿੱਖਾਂ ਦਾ ਇਕ ਵਫ਼ਦ ਲੰਡਨ ਗਿਆ, ਉਥੇ 6 ਅਗਸਤ ਨੂੰ ਇਕ ਜਲੂਸ ਕੱਢਿਆ ਤੇ ਅੰਗਰੇਜ਼ ਜਨਤਾ ਨੂੰ ਦੱਸਿਆ ਕਿ ਸਾਡੇ ਨਾਲ ਬੇਇਨਸਾਫ਼ੀ ਹੋ ਰਹੀ ਹੈ। ਸਿੱਟੇ ਵਜੋਂ, ਅੰਡਰ-ਸੈਕਟ੍ਰੀ ਆਫ਼ ਸਟੇਟ ਨੇ ਪਾਰਲੀਮੈਂਟ ਵਿਚ ਬਿਆਨ ਦਿੱਤਾ ਕਿ ਪੰਜਾਬ ਦੀ ਹੱਦਬੰਦੀ ਸਮੇਂ ਸਿੱਖਾਂ ਦੇ ਗੁਰਦੁਆਰਿਆਂ ਦਾ ਧਿਆਨ ਰਖਿਆ ਜਾਵੇਗਾ। ਇਸ 'ਤੇ ਮਿਸਟਰ ਜਿਨਾਹ ਅਤੇ ਲਿਆਕਤ ਅਲੀ ਖ਼ਾਂ ਬਹੁਤ ਔਖੇ ਹੋਏ। ਦੋਹਾਂ ਨੇ ਵਾਇਸਰਾਏ

---

1. ਵੇਖੋ ਡਾਕੂਮੈਂਟ ਨੰਬਰ 45, ਡਾ. ਕਿਰਪਾਲ ਸਿੰਘ ਲਿਖਤ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 80।

ਨੂੰ ਪ੍ਰੋਟੈਸਟ ਨੋਟ ਲਿਖ ਕੇ ਭੇਜੇ। ਸਿਖ ਲੀਡਰਾਂ ਵਲੋਂ ਇਹ ਕਾਰਵਾਈ ਏਨੀ ਲੇਟ ਸੀ ਕਿ ਸਥਿਤੀ ਵਿਚ ਸੁਧਾਰ ਨਹੀਂ ਸੀ ਹੋ ਸਕਦਾ।

ਸ: ਬਲਦੇਵ ਸਿੰਘ ਨੇ ਜੁਲਾਈ ਵਿਚ ਮੇਜਰ ਜੇ.ਐਮ. ਸ਼ਾਰਟ ਨੂੰ ਬੁਲਾਇਆ। ਮੇਜਰ ਸ਼ਾਰਟ ਸਿਖ ਦ੍ਰਿਸ਼ਟੀਕੋਣ ਨੂੰ ਸਮਝਦਾ ਸੀ ਅਤੇ ਅਸਰਦਾਰ ਤਰੀਕੇ ਨਾਲ ਪੇਸ਼ ਕਰ ਸਕਦਾ ਸੀ। ਮੇਜਰ ਸ਼ਾਰਟ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਕਿ ਜਦੋਂ ਉਸ ਨੂੰ ਸਦਿਆ ਗਿਆ (23 ਜੁਲਾਈ ਨੂੰ ਭਾਰਤ ਆਇਆ) ਉਸ ਵੇਲੇ ਤਕ ਸਭ ਵੱਡੇ ਫ਼ੈਸਲੇ ਹੋ ਚੁਕੇ ਸਨ। ਉਹ ਸਿੱਖਾਂ ਦੀ ਸਥਿਤੀ ਨੂੰ ਜ਼ਿਆਦਾ ਸੁਧਾਰ ਨਹੀਂ ਸੀ ਸਕਦਾ। ਜੇਕਰ ਵਾਇਸਰਾਏ ਨੂੰ ਮੇਜਰ ਸ਼ਾਰਟ ਨੂੰ ਭਾਰਤ ਲਿਆਉਣ ਬਾਰੇ ਪਹਿਲਾਂ ਕਿਹਾ ਜਾਂਦਾ ਤਾਂ ਸ਼ਾਇਦ ਵਾਇਸਰਾਏ ਮੰਨ ਲੈਂਦਾ ਜਿਸ ਨਾਲ ਸਿੱਖਾਂ ਲਈ ਆਪਣਾ ਦ੍ਰਿਸ਼ਟੀਕੋਣ ਅਸਰਦਾਰ ਤਰੀਕੇ ਨਾਲ ਪੇਸ਼ ਕਰਨਾ ਸੁਖਾਲਾ ਹੋ ਜਾਣਾ ਸੀ। ਕਹਿੰਦੇ ਹਨ ਕਿ ਵੀ.ਪੀ. ਮੈਨਨ ਵਾਇਸਰਾਏ ਦੇ ਸਟਾਫ਼ 'ਚ ਇਕ ਐਸਾ ਵਿਅਕਤੀ ਸੀ ਜੋ ਕਾਂਗਰਸ ਦੇ ਦ੍ਰਿਸ਼ਟੀਕੋਣ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਅਤੇ ਪੰਡਿਤ ਨਹਿਰੂ ਅਤੇ ਸਰਦਾਰ ਪਟੇਲ ਦੇ ਖ਼ਿਆਲਾਂ ਤੋਂ ਭਲੀ ਪ੍ਰਕਾਰ ਜਾਣੂ ਸੀ। ਇਸ ਲਈ ਉਹ ਕੋਈ ਐਸੀ ਗੱਲ ਨਹੀਂ ਸੀ ਹੋਣ ਦੇਂਦਾ ਜੋ ਕਾਂਗਰਸ ਨੂੰ ਨਾ ਮਨਜ਼ੂਰ ਹੋਵੇ। ਇਸੇ ਤਰ੍ਹਾਂ ਲਾਰਡ ਇਸਮੇਂ ਜੋ ਲਾਰਡ ਮਾਊਂਟਬੇਟਨ ਦਾ ਚੀਫ ਆਫ਼ ਸਟਾਫ਼ ਸੀ, ਮੁਸਲਿਮ ਰੈਜਮੈਂਟਾਂ ਨੂੰ ਕਮਾਂਡ ਕਰਦਾ ਰਿਹਾ ਸੀ ਅਤੇ ਮੁਸਲਿਮ ਦ੍ਰਿਸ਼ਟੀਕੋਣ ਤੋਂ ਭਲੀ ਭਾਂਤ ਜਾਣੂ ਸੀ ਅਤੇ ਇਸ ਤੋਂ ਵੀ ਵੱਧ ਮੁਸਲਿਮ ਲੀਗ ਦੇ ਲੀਡਰ ਉਸ ਨਾਲ ਸੰਪਰਕ ਰਖਦੇ ਸਨ। ਸਿੱਖਾਂ ਕੋਲ ਕੋਈ ਸੰਚਾਰ ਸਾਧਨ ਵੀ ਨਹੀਂ ਸੀ ਜਿਸ ਦੁਆਰਾ ਸਿਖ ਦ੍ਰਿਸ਼ਟੀਕੋਣ ਵਾਇਸਰਾਏ ਨੂੰ ਅਸਰਦਾਰ ਤਰੀਕੇ ਨਾਲ ਦਸਿਆ ਜਾ ਸਕਦਾ।

ਇਸ ਪੁਸਤਕ ਦੀ ਸ਼ੁਰੂਆਤ ਰੋਜ਼ਾਨਾ 'ਅਜੀਤ' ਲਈ ਲਿਖੇ ਲੇਖਾਂ ਤੋਂ ਹੋਈ। ਜਦੋਂ ਮੈਂ 1986 ਵਿਚ ਪੰਜਾਬੀ ਯੂਨੀਵਰਸਿਟੀ ਤੋਂ ਸੇਵਾ ਮੁਕਤ ਹੋ ਕੇ ਚੰਡੀਗੜ੍ਹ ਆਇਆ ਤਾਂ ਇਥੇ ਮੇਰੇ ਨੇੜੇ ਸਰਦਾਰ ਰਵੇਲ ਸਿੰਘ ਸਾਬਕਾ ਸੈਕਟਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਰਹਿੰਦੇ ਸਨ। ਉਹ ਰੋਜ਼ਾਨਾ 'ਅਜੀਤ' ਦੇ ਟ੍ਰਸਟੀ ਹਨ ਅਤੇ ਮੈਨੂੰ 'ਅਜੀਤ' ਲਈ ਲੇਖ ਲਿਖਣ ਲਈ ਪ੍ਰੇਰਦੇ ਰਹਿੰਦੇ। ਉਨ੍ਹਾਂ ਦੇ ਕਹਿਣ 'ਤੇ ਮੈਂ 'ਪੰਜਾਬ ਦਾ ਬਟਵਾਰਾ ਅਤੇ ਸਿਖ ਨੇਤਾ' ਲੜੀਵਾਰ ਲੇਖ ਲਿਖੇ, ਜੋ 'ਅਜੀਤ' ਜਲੰਧਰ ਵਿਚ 12 ਸਤੰਬਰ 1993 ਤੋਂ 28 ਨਵੰਬਰ 1993 ਤਕ ਛਪਦੇ ਰਹੇ। ਬਹੁਤ ਲੋਕਾਂ ਪਸੰਦ ਕੀਤੇ, ਜਿਨ੍ਹਾਂ ਵਿਚੋਂ ਗਿਆਨੀ ਹਰਜੀਤ ਸਿੰਘ ਆਨਰੇਰੀ ਸਕੱਤਰ ਐਜੂਕੇਸ਼ਨਲ ਕਮੇਟੀ, ਗੁਜਰਾਂਵਾਲਾ ਗੁਰੂ ਨਾਨਕ ਖ਼ਾਲਸਾ ਕਾਲਜ ਲੁਧਿਆਣਾ ਦੇ ਸਨ ਜਿਨ੍ਹਾਂ ਨੇ ਇਨ੍ਹਾਂ ਲੇਖਾਂ ਨੂੰ ਕਿਤਾਬੀ ਰੂਪ ਦੇਣ 'ਤੇ ਜ਼ੋਰ ਦਿੱਤਾ ਤੇ ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੂੰ ਇਸ ਕਾਰਜ ਲਈ ਪ੍ਰੇਰਿਆ।

ਲੜੀਵਾਰ ਅਖ਼ਬਾਰ ਲਈ ਲੇਖ ਲਿਖਣ ਦਾ ਤਜਰਬਾ ਮੇਰੇ ਲਈ ਨਵਾਂ ਸੀ। ਮੈਂ ਹਰ ਲੇਖ ਨੂੰ ਰੋਚਕ ਬਣਾਉਣ ਲਈ ਆਪਣੀ ਰੀਕਾਰਡ ਕੀਤੀ ਇਕ ਇੰਟਰਵਿਊ ਨਾਲ ਜੋੜਿਆ ਤਾਂ ਜੁ ਪੜ੍ਹਨ ਵਾਲੇ ਦੀ ਦਿਲਚਸਪੀ ਬਣੀ ਰਹੇ। ਕੁਝ ਲੇਖ ਐਸੇ ਵੀ ਸਨ ਜੋ ਰੋਜ਼ਾਨਾ 'ਅਜੀਤ' ਵਿਚ ਨਹੀਂ ਛਪੇ। ਪੁਸਤਕਾਂ ਦੇ ਜ਼ਰੂਰੀ ਹਵਾਲੇ ਸਬੰਧਿਤ ਪੰਨੇ ਉਪਰ ਫੁਟ-ਨੋਟ ਵਿਚ ਦੇ ਦਿਤੇ ਗਏ ਹਨ ਅਤੇ ਪੁਸਤਕ ਦੇ ਅਖ਼ੀਰ 'ਤੇ ਪੁਸਤਕਾਵਲੀ ਦੇ ਦਿਤੀ ਗਈ ਹੈ ਤਾਂ ਜੁ ਪਾਠਕਾਂ ਨੂੰ ਜਾਣਕਾਰੀ ਦੇ ਸੋਮਿਆਂ ਦਾ ਪਤਾ ਲੱਗ ਸਕੇ। ਮੈਂ ਸ: ਰਵੇਲ ਸਿੰਘ, ਗਿਆਨੀ ਹਰਜੀਤ

ਸਿੰਘ, ਪ੍ਰੋਫ਼ੈਸਰ ਪ੍ਰਿਥੀਪਾਲ ਸਿੰਘ ਕਪੂਰ, ਸ: ਬਰਜਿੰਦਰ ਸਿੰਘ ਐਡੀਟਰ 'ਅਜੀਤ' ਜਲੰਧਰ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਨ੍ਹਾਂ ਲੇਖਾਂ ਨੂੰ ਛਾਪਣ ਵਿਚ ਦਿਲਚਸਪੀ ਲਈ ਹੈ। ਆਪਣੀ ਜੀਵਨ-ਸਾਥੀ ਸ੍ਰੀਮਤੀ ਜੋਗਿੰਦਰ ਕੌਰ ਦਾ ਅਭਾਰੀ ਹਾਂ ਜਿਨ੍ਹਾਂ ਸਦਾ ਵਾਂਗ ਕੰਮ ਕਰਨ ਲਈ ਸਹੂਲਤਾਂ ਦਿਤੀਆਂ ਹਨ। ਸ: ਸਤਿਨਾਮ ਸਿੰਘ ਅਤੇ ਸ: ਗੁਰਸਾਗਰ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਦਾ ਧੰਨਵਾਦ, ਜਿਨ੍ਹਾਂ ਨੇ ਇਸ ਕਿਤਾਬ ਨੂੰ ਛਾਪਣ ਦਾ ਉਪਰਾਲਾ ਕੀਤਾ ਹੈ।

**—ਕਿਰਪਾਲ ਸਿੰਘ (ਡਾ:)**

14 ਜੁਲਾਈ, 1996
1288, ਸੈਕਟਰ 15-B,
ਚੰਡੀਗੜ੍ਹ

# 1

# ਪੰਜਾਬ ਦਾ ਬਟਵਾਰਾ
## (ਭੂਗੋਲਿਕ ਅਤੇ ਇਤਿਹਾਸਕ ਤੱਥ)

17 ਅਗਸਤ, 1964 ਮੁਲਾਕਾਤ ਦਾ ਦਿਨ ਨਿਸਚਿਤ ਹੋਇਆ। ਉਸ ਦਿਨ ਮੈਂ ਲੰਡਨ ਦੇ ਮੱਧ ਵਿਚ ਲੰਡਨ ਵਿਸ਼ਵ ਵਿਦਿਆਲੇ ਕੋਲ ਜਿੱਥੇ ਮੈਂ ਰਹਿੰਦਾ ਸਾਂ, ਤੋਂ ਉੱਤਰ ਵੱਲ ਇਕ ਸੌ ਵੀਹ ਮੀਲ ਦੇ ਕਰੀਬ ਵਰਮਿੰਗਟਨ ਗਰੇਂਜ, ਬ੍ਰਾਡਵੇ ਵਾਰਸੈਸਟਰਸ਼ਾਇਰ ਜਾਣਾ ਸੀ। ਇਹ ਰੇਲ ਗੱਡੀ 'ਤੇ ਤਿੰਨ ਕੁ ਘੰਟੇ ਦਾ ਰਸਤਾ ਸੀ ਤੇ ਮੈਂ ਸ਼ਾਮ ਦੀ ਗੱਡੀ ਵਾਪਸ ਲੰਡਨ ਪਹੁੰਚਣਾ ਸੀ। ਵਿਚਲੇ ਦੋ ਘੰਟੇ ਦਾ ਸਮਾਂ ਮੇਰੀ ਗੱਲ-ਬਾਤ ਦਾ ਸਮਾਂ ਸੀ। ਇਹ ਮੁਲਾਕਾਤ ਲਾਰਡ ਇਸਮੇਂ ਨਾਲ ਸੀ ਜੋ ਲਾਰਡ ਮਾਊਂਟਬੇਟਨ ਦੇ ਭਾਰਤ ਵਿਚ ਚੀਫ਼ ਆਫ਼ ਸਟਾਫ਼ ਸਨ ਤੇ ਉਹ ਆਪਣੇ ਫਾਰਮ 'ਤੇ ਨਿਵਾਸ ਰੱਖਦੇ ਸਨ। ਲਾਰਡ ਇਸਮੇਂ ਦੇ ਡਰਾਈਵਰ ਨੇ ਕਾਰ 'ਤੇ ਮੈਨੂੰ ਰੇਲਵੇ ਸਟੇਸ਼ਨ ਤੋਂ ਲੈ ਜਾਣਾ ਸੀ ਤੇ ਫੇਰ ਛੱਡ ਜਾਣਾ ਸੀ। ਲਾਰਡ ਇਸਮੇਂ ਨੂੰ ਮਿਲਣ ਤੋਂ ਪਹਿਲਾਂ ਮੇਰੇ ਮਨ ਵਿਚ ਸ਼ੰਕਾ ਸੀ ਕਿ ਉਹ ਮੁਸਲਮਾਨ ਰੈਜਮੈਂਟਾਂ ਨੂੰ ਇੰਡੀਅਨ ਫ਼ੌਜ ਵਿਚ ਕਮਾਂਡ ਕਰਦੇ ਸਨ ਤੇ ਮੁਸਲਿਮ ਲੀਗ ਦੇ ਨੇਤਾ ਮਿਸਟਰ ਜਿਨਾਹ ਦੇ ਬਹੁਤ ਨੇੜੇ ਸਮਝੇ ਜਾਂਦੇ ਸਨ, ਪਤਾ ਨਹੀਂ ਉਹ ਮੇਰੇ ਨਾਲ ਕਿਹੋ ਜਿਹਾ ਵਿਹਾਰ ਕਰਨ।

ਜਦੋਂ ਮੈਂ ਲਾਰਡ ਇਸਮੇਂ ਦੇ ਕਮਰੇ ਵਿਚ ਗਿਆ ਤਾਂ ਉਹ ਇਕ ਪਲੰਘ 'ਤੇ ਬੈਠੇ ਸਨ। ਉਨ੍ਹਾਂ ਤੋਂ ਥੋੜ੍ਹੀ ਦੂਰ ਇਕ ਛੋਟੀ ਮੇਜ਼ ਤੇ ਕੁਰਸੀ ਮੇਰੇ ਲਈ ਪਈ ਸੀ। ਲਾਰਡ ਇਸਮੇਂ ਉਹੋ ਜਿਹੇ ਨਹੀਂ ਰਹੇ ਸਨ ਜੋ ਮੈਂ ਉਨ੍ਹਾਂ ਦੀਆਂ ਤਸਵੀਰਾਂ ਭਾਰਤ ਵਿਚ ਵੇਖੀਆਂ ਸਨ। ਹੁਣ ਉਹ ਬਿਮਾਰ ਜਾਪਦੇ ਸਨ ਤੇ ਉਨ੍ਹਾਂ ਕੋਲ ਕੁਰਸੀ 'ਤੇ ਲੇਡੀ ਇਸਮੇਂ ਬੈਠੇ ਸਨ। ਲੇਡੀ ਇਸਮੇਂ ਪਤਲੀ, ਫ਼ੁਰਤੀਲੀ ਤੇ ਚੁਸਤ ਲਗਦੀ ਸੀ ਤੇ ਸਾਡੀ ਗੱਲ-ਬਾਤ ਸੁਣਨ ਨੂੰ ਉਤਾਵਲੀ ਸੀ।

ਬੈਠ ਕੇ ਸੁਖ-ਸਾਂਦ ਪੁੱਛ ਕੇ ਗੱਲ-ਬਾਤ ਦਾ ਆਰੰਭ ਮੈਂ ਇਸ ਤਰ੍ਹਾਂ ਕੀਤਾ—1947 ਦੇ ਪੰਜਾਬ ਦੇ ਫ਼ਿਰਕੂ ਫਸਾਦਾਂ ਤੋਂ ਕਿਵੇਂ ਬਚਿਆ ਜਾ ਸਕਦਾ ਸੀ ? ਕੀ 'ਬਟਵਾਰਾ ਯੋਜਨਾ' ਵਿਚ ਪੂਰਬੀ ਤੇ ਪੱਛਮੀ ਪੰਜਾਬ ਵਿਚ ਆਬਾਦੀ ਦੇ ਤਬਾਦਲੇ ਦਾ ਪ੍ਰਬੰਧ ਨਹੀਂ ਸੀ ਹੋਣਾ ਚਾਹੀਦਾ ? ਸਿੱਖਾਂ ਦੇ ਗੁਰਦੁਆਰਿਆਂ ਦਾ ਕੋਈ ਪ੍ਰਬੰਧ ਪੱਛਮੀ ਪੰਜਾਬ ਵਿਚ ਨਹੀਂ ਕੀਤਾ ਗਿਆ। ਸਿੰਧ ਦਰਿਆ ਦੇ ਪਾਣੀ ਦੀ ਵੰਡ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ ਹਾਲਾਂਕਿ ਲੱਖਾਂ ਲੋਕਾਂ ਦਾ ਜੀਵਨ ਨਿਰਬਾਹ ਸਿੰਧ ਦਰਿਆ ਦੇ ਪਾਣੀ 'ਤੇ ਸੀ। ਇਸ ਤਰ੍ਹਾਂ ਹੋਰ ਵੀ ਕਈ ਸਵਾਲ ਮੈਂ ਇਕ-ਇਕ ਕਰ ਕੇ ਪੁੱਛਦਾ ਗਿਆ।[1] ਇਥੇ ਇਹ ਦੱਸਣਾ ਜ਼ਰੂਰੀ ਹੈ ਕਿ

1. ਗੱਲ-ਬਾਤ ਦੇ ਵਿਸਥਾਰ ਲਈ ਵੇਖੋ ਡਾ. ਕਿਰਪਾਲ ਸਿੰਘ ਲਿਖਤ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 740-742।

## 1947 ਦੇ ਪੰਜਾਬ ਦਾ ਜ਼ਿਲ੍ਹੇਵਾਰ ਚਿੱਤਰ




ਜ਼ਿਲ੍ਹਿਆਂ ਦੀਆਂ ਹੱਦਾਂ ------

ਰਿਆਸਤਾਂ 

ਬਟਵਾਰਾ ਯੋਜਨਾ ਦੇ ਅਸਲ ਨਿਰਮਾਤਾ ਲਾਰਡ ਇਸਮੇਂ ਸਨ, ਇਸ ਲਈ ਉਨ੍ਹਾਂ ਕੋਲੋਂ ਇਸ ਤਰ੍ਹਾਂ ਦੇ ਪ੍ਰਸ਼ਨ ਪੁੱਛਣੇ ਜ਼ਰੂਰੀ ਸਨ। ਉਨ੍ਹਾਂ ਨੇ ਮੇਰੇ ਪ੍ਰਸ਼ਨਾਂ ਦੇ ਉੱਤਰ ਬੜੇ ਧੀਰਜ ਅਤੇ ਠਰ੍ਹੰਮੇ ਨਾਲ ਦਿੱਤੇ। ਮੈਂ ਕਿਹਾ ਕਿ ਬਟਵਾਰਾ ਯੋਜਨਾ ਸਰਬੰਗੀ ਨਹੀਂ ਸੀ ਇਸ ਲਈ ਇਸ ਵਿਚ ਬਹੁਤ ਤਰੁਟੀਆਂ ਸਨ। ਉਨ੍ਹਾਂ ਉੱਤਰ ਵਿਚ ਕਿਹਾ ਕਿ ਸਰਬੰਗੀ (Comprehensive) ਯੋਜਨਾ ਲਈ ਤਿੰਨ ਮਹੀਨੇ ਚਾਹੀਦੇ ਸਨ ਤੇ ਇਹ ਯੋਜਨਾ ਕੇਵਲ ਤਿੰਨਾਂ ਦਿਨਾਂ ਵਿਚ ਬਣੀ ਹੈ। ਇਸਮੇਂ ਪਰਿਵਾਰ ਨੇ ਸਤਿਕਾਰ ਨਾਲ ਚਾਹ ਪਿਆਈ ਤੇ ਆਉਣ ਲੱਗਿਆਂ ਲੇਡੀ ਇਸਮੇਂ ਨੇ ਕੁਝ ਅੰਗੂਰਾਂ ਦੇ ਗੁੱਛੇ ਦਿਤੇ। ਮੇਰੇ ਮਨ ਵਿਚ ਵਾਰ ਵਾਰ ਇਹ ਹੀ ਗੱਲ ਆਉਂਦੀ ਰਹੀ ਕਿ ਇਹ ਯੋਜਨਾ ਤਿੰਨ ਦਿਨਾਂ ਵਿਚ ਬਣੀ ਹੈ, ਸਰਬੰਗੀ ਯੋਜਨਾ ਲਈ ਤਿੰਨ ਮਹੀਨੇ ਚਾਹੀਦੇ ਸਨ।

ਇਸ ਕਾਹਲੀ ਵਿਚ ਬਣਾਈ ਯੋਜਨਾ ਸਦਕਾ ਕਰੋੜ ਤੋਂ ਵੱਧ ਲੋਕ ਬੇ-ਘਰ ਹੋਏ, ਲੱਖਾਂ ਮਾਰੇ ਗਏ, ਹਜ਼ਾਰਾਂ ਇਸਤਰੀਆਂ ਦੀ ਬੇਪਤੀ ਹੋਈ। ਪੈਂਡਰਲ ਮੂਨ, ਜੋ ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਰਹਿ ਚੁੱਕਿਆ ਸੀ, ਨੇ ਆਪਣੀ ਪੁਸਤਕ ***ਡੀਵਾਈਡ ਐਂਡ ਕੁਇਟ*** ਵਿਚ ਠੀਕ ਹੀ ਲਿਖਿਆ ਹੈ—"ਬਰਤਾਨਵੀ ਰਾਜ ਦੇ ਅੰਤ ਕਰਨ ਦਾ ਸਾਨੂੰ ਬਹੁਤ ਚਿਰ ਪਹਿਲਾਂ ਹੀ ਪਤਾ ਸੀ ਤੇ ਇਸ ਨਿਸ਼ਾਨੇ ਦਾ ਅਸੀਂ ਐਲਾਨ ਕੀਤਾ ਹੋਇਆ ਸੀ। ਇਸ ਦੀ ਪੂਰਤੀ ਸਮੇਂ ਅਚਾਨਕ ਦੇਸ਼ ਦਾ ਬਟਵਾਰਾ, ਇਕ ਕਰੋੜ ਤੋਂ ਵੱਧ ਲੋਕਾਂ ਦਾ ਜਬਰੀ ਦੇਸ਼-ਤਿਆਗ ਅਤੇ ਦੋ ਲੱਖ ਦੇ ਲਗਭਗ ਮੌਤਾਂ, ਨੀਤੀ ਦੀ ਭਾਰੀ ਅਣਹੋਂਦ ਅਤੇ ਅਸਫਲ ਨੀਤੀ ਦੀਆਂ ਵੱਡੀਆਂ ਦਲੀਲਾਂ ਹਨ।" ਮਾਲਕਮ ਡਾਰਲਿੰਗ ਜਿਸ ਨੇ ਪੰਜਾਬ ਵਿਚ ਕਈ ਸਾਲ ਕੰਮ ਕੀਤਾ ਤੇ ***ਪੰਜਾਬ ਪੀਜ਼ੰਟਸ ਇਨ ਪ੍ਰਾਸਪੈਰਿਟੀ ਐਂਡ ਡੈਂਬਟ*** ਨਾਮਕ ਪ੍ਰਸਿੱਧ ਕਿਤਾਬ ਲਿਖੀ, ਨੇ ***ਪੰਜਾਬ ਡਿਸਆਰਡਰਜ਼*** ਅਨੁਵਾਦ ਹੇਠ ਲੇਖ ਲਿਖੇ ਹਨ। ਉਹ ਲਿਖਦਾ ਹੈ—"ਪੰਜਾਬ ਵਿਚ ਵਾਪਰਨ ਵਾਲੀ ਇਸ ਦੁਖਾਂਤ ਅਵਸਥਾ ਦਾ ਪਹਿਲਾਂ ਹੀ ਅਨੁਮਾਨ ਲਾ ਲੈਣਾ ਚਾਹੀਦਾ ਸੀ ਅਤੇ ਸਾਨੂੰ ਲੱਖਾਂ ਨਿਆਸਰੇ ਕਿਸਾਨਾਂ ਨੂੰ, ਜਿਨ੍ਹਾਂ ਦੀ ਭਲਾਈ ਦੇ ਅਸੀਂ ਜ਼ਿੰਮੇਵਾਰ ਸਾਂ, ਇਸ ਤਰ੍ਹਾਂ ਤਬਾਹ ਅਤੇ ਬਰਬਾਦ ਨਹੀਂ ਹੋਣ ਦੇਣਾ ਚਾਹੀਦਾ ਸੀ।"

ਪੰਜਾਬ ਬਟਵਾਰੇ ਦੇ ਲੋੜੀਂਦੇ ਤੱਥ ਸਮਝਣ ਲਈ ਬਰਤਾਨਵੀ ਪੰਜਾਬ ਬਾਰੇ ਮੁਢਲੀ ਜਾਣਕਾਰੀ ਜ਼ਰੂਰੀ ਹੈ। ਅੰਗਰੇਜ਼ੀ ਰਾਜ ਸਮੇਂ ਪੰਜਾਬ ਪੰਜਾਂ ਡਵੀਜ਼ਨਾਂ ਵਿਚ ਵੰਡਿਆ ਹੋਇਆ ਸੀ। ਇਨ੍ਹਾਂ ਵਿਚ ਹੇਠ ਲਿਖੇ ਇਲਾਕੇ ਸ਼ਾਮਲ ਸਨ—ਅੰਬਾਲਾ, ਜਲੰਧਰ, ਲਾਹੌਰ, ਰਾਵਲਪਿੰਡੀ ਅਤੇ ਮੁਲਤਾਨ। ਇਨ੍ਹਾਂ ਵਿਚ ਸਾਰੇ 29 ਜ਼ਿਲ੍ਹੇ ਸਨ:

1. **ਅੰਬਾਲਾ ਡਵੀਜ਼ਨ** : ਗੁੜਗਾਉਂ, ਰੋਹਤਕ, ਹਿਸਾਰ, ਕਰਨਾਲ, ਅੰਬਾਲਾ ਅਤੇ ਸ਼ਿਮਲਾ ਆਦਿ।
2. **ਜਲੰਧਰ ਡਵੀਜ਼ਨ** : ਕਾਂਗੜਾ, ਹੁਸ਼ਿਆਰਪੁਰ, ਜਲੰਧਰ, ਲੁਧਿਆਣਾ ਅਤੇ ਫ਼ਿਰੋਜ਼ਪੁਰ।
3. **ਲਾਹੌਰ ਡਵੀਜ਼ਨ** : ਲਾਹੌਰ, ਅੰਮ੍ਰਿਤਸਰ, ਗੁਜਰਾਂਵਾਲਾ, ਸ਼ੇਖ਼ੂਪੁਰਾ, ਸਿਆਲਕੋਟ ਅਤੇ ਗੁਰਦਾਸਪੁਰ।
4. **ਰਾਵਲਪਿੰਡੀ ਡਵੀਜ਼ਨ** : ਗੁਜਰਾਤ, ਜਿਹਲਮ, ਰਾਵਲਪਿੰਡੀ, ਅਟਕ, ਮੀਆਂਵਾਲੀ ਅਤੇ ਸ਼ਾਹਪੁਰ।
5. **ਮੁਲਤਾਨ ਡਵੀਜ਼ਨ** : ਮਿੰਟਗੁਮਰੀ, ਲਾਇਲਪੁਰ, ਝੰਗ, ਮੁਲਤਾਨ, ਮੁਜ਼ੱਫ਼ਰਗੜ੍ਹ, ਡੇਰਾ ਗ਼ਾਜ਼ੀ ਖ਼ਾਂ।

ਮਾਲਕਮ ਡਾਰਲਿੰਗ ਦੇ ਕਥਨ ਅਨੁਸਾਰ ਪੰਜਾਬ ਦੀ ਫ਼ਿਰਕੂ ਸਮੱਸਿਆ ਜ਼ਿਆਦਾ ਗੁੰਝਲਦਾਰ ਸੀ, ਕਿਉਂਕਿ ਇਥੇ ਤਿੰਨ ਫ਼ਿਰਕੇ ਵਸਦੇ ਸਨ ਤੇ ਬਾਕੀ ਭਾਰਤ ਵਿਚ ਵਿਸ਼ੇਸ਼ ਤੌਰ 'ਤੇ ਦੋ ਹੀ ਸਨ। ਪੰਜਾਬ ਵਿਚ ਮੁਸਲਮਾਨਾਂ ਦੀ ਵਸੋਂ 56 ਪ੍ਰਤੀਸ਼ਤ ਤੋਂ ਜ਼ਰਾ ਜ਼ਿਆਦਾ ਤੇ ਹਿੰਦੂਆਂ ਸਿੱਖਾਂ ਦੀ ਵਸੋਂ 43 ਪ੍ਰਤੀਸ਼ਤ ਤੋਂ ਜ਼ਰਾ ਜ਼ਿਆਦਾ ਸੀ। ਸਿੱਖਾਂ ਦੀ ਵਸੋਂ 13 ਪ੍ਰਤੀਸ਼ਤ ਸੀ ਅਤੇ ਹਿੰਦੂਆਂ ਦੀ 30 ਪ੍ਰਤੀਸ਼ਤ। ਹਿੰਦੂ-ਸਿਖ ਮਿਲ ਕੇ ਤਕਰੀਬਨ ਮੁਸਲਮਾਨਾਂ ਦੇ ਬਰਾਬਰ ਹੀ ਹੋ ਜਾਂਦੇ ਸਨ ਤੇ ਇਸ ਤਰ੍ਹਾਂ ਫ਼ਿਰਕੂ ਤਣਾਓ ਬਣਿਆ ਰਹਿੰਦਾ ਸੀ।

ਪੰਜਾਬ ਦੇ ਬਟਵਾਰੇ ਦਾ ਵਿਚਾਰ ਉਤਪੰਨ ਹੋਣ ਦੇ ਬੁਨਿਆਦੀ ਤੱਥਾਂ ਵਿਚੋਂ ਇਕ ਤੱਥ ਇਹ ਸੀ ਕਿ ਪੱਛਮੀ ਪੰਜਾਬ ਦੇ ਜ਼ਿਲ੍ਹਿਆਂ ਵਿਚ ਮੁਸਲਮਾਨਾਂ ਦਾ ਗ਼ਲਬਾ ਸੀ ਤੇ ਕਈ ਜ਼ਿਲ੍ਹਿਆਂ ਵਿਚ ਉਨ੍ਹਾਂ ਦੀ ਆਬਾਦੀ 88 ਪ੍ਰਤੀਸ਼ਤ ਸੀ। ਪੂਰਬੀ ਪੰਜਾਬ ਵਿਚ ਹਿੰਦੂਆਂ ਦਾ ਗ਼ਲਬਾ ਸੀ, ਰੋਹਤਕ ਜ਼ਿਲ੍ਹੇ ਵਿਚ 82 ਪ੍ਰਤੀਸ਼ਤ ਸੀ। ਸਿੱਖਾਂ ਦੀ ਆਬਾਦੀ ਜ਼ਿਆਦਾ ਕੇਂਦਰੀ ਪੰਜਾਬ ਵਿਚ ਸੀ ਜਾਂ ਪੰਜਾਬ ਦੀਆਂ ਰਿਆਸਤਾਂ ਵਿਚ। ਸਿੱਖਾਂ ਦੇ ਚਾਰ ਪ੍ਰਮੁੱਖ ਕੇਂਦਰ ਮੰਨੇ ਜਾਂਦੇ ਸਨ—ਅੰਮ੍ਰਿਤਸਰ, ਲੁਧਿਆਣਾ, ਪਟਿਆਲਾ ਅਤੇ ਫ਼ਰੀਦਕੋਟ ਆਦਿ।

## ਬਟਵਾਰੇ ਦੀ ਪਹਿਲੀ ਯੋਜਨਾ

ਪੰਜਾਬ ਵਿਚ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਨੂੰ ਵੱਖਰੀ ਵੱਖਰੀ ਪ੍ਰਤੀਨਿਧਤਾ ਦੇਣ ਕਾਰਣ ਫ਼ਿਰਕੂ ਭਾਵਨਾ ਦਿਨ-ਬ-ਦਿਨ ਤਿੱਖੀ ਹੁੰਦੀ ਜਾਂਦੀ ਸੀ। ਇਸ ਵਧਦੇ ਤਣਾਓ ਨੂੰ ਘੱਟ ਕਰਨ ਲਈ ਅਤੇ ਇਕ ਫ਼ਿਰਕੇ ਨੂੰ ਪ੍ਰਮੁੱਖਤਾ ਦੇਣ ਲਈ ਜਾਫਰੀ ਕਾਰਬੈਟ ਨੇ ਦੂਜੀ ਗੋਲਮੇਜ਼ ਕਾਨਫ਼ਰੰਸ ਲੰਡਨ ਵਿਚ ਇਕ ਸਕੀਮ ਪੇਸ਼ ਕੀਤੀ। ਸਰ ਜਾਫਰੀ ਕਾਰਬੈਟ ਪੰਜਾਬ ਦਾ ਵਿੱਤ ਕਮਿਸ਼ਨਰ ਰਹਿ ਚੁੱਕਿਆ ਸੀ ਤੇ ਗੋਲਮੇਜ਼ ਕਾਨਫ਼ਰੰਸ ਵਿਚ ਭਾਰਤੀ ਪ੍ਰਤੀਨਿਧ ਮੰਡਲ ਦਾ ਸੈਕਟਰੀ ਸੀ। ਸਕੀਮ ਦਾ ਮੁੱਖ ਉਦੇਸ਼ ਇਹ ਸੀ ਕਿ ਅੰਬਾਲਾ ਡਵੀਜ਼ਨ ਪੰਜਾਬ ਨਾਲੋਂ ਅੱਡ ਕਰ ਦੇਣੀ ਚਾਹੀਦੀ ਹੈ। ਮਹਾਤਮਾ ਗਾਂਧੀ ਦੇ ਕਹਿਣ 'ਤੇ ਇਹ ਸਕੀਮ ਸਭ ਮੈਂਬਰਾਂ ਵਿਚ ਸਰਕੂਲੇਟ ਕੀਤੀ ਗਈ। ਉਸ ਦੀ ਧਾਰਨਾ ਸੀ :

> *ਇਤਿਹਾਸਕ ਤੌਰ 'ਤੇ ਅੰਬਾਲਾ ਡਵੀਜ਼ਨ ਹਿੰਦੁਸਤਾਨ ਦਾ ਭਾਗ ਹੈ ਅਤੇ ਇਸ ਨੂੰ ਪੰਜਾਬ ਪ੍ਰਾਂਤ ਵਿਚ ਬਰਤਾਨਵੀ ਰਾਜ ਸਮੇਂ ਸ਼ਾਮਲ ਕੀਤਾ ਗਿਆ ਹੈ। ਇਸ ਦੀ ਭਾਸ਼ਾ ਹਿੰਦੁਸਤਾਨੀ ਹੈ, ਪੰਜਾਬੀ ਨਹੀਂ, ਅਤੇ ਇਥੋਂ ਦੇ ਲੋਕ ਲਾਗਵੇਂ ਮੇਰਠ ਅਤੇ ਆਗਰਾ ਡਵੀਜ਼ਨਾਂ ਦੇ ਲੋਕਾਂ ਨਾਲ ਮਿਲਦੇ-ਜੁਲਦੇ ਹਨ। ਅੰਬਾਲਾ ਡਵੀਜ਼ਨ ਦੀ ਸਿੰਚਾਈ ਪੰਜ ਦਰਿਆਵਾਂ ਨਾਲ ਨਹੀਂ ਹੁੰਦੀ, ਸਗੋਂ ਜਮਨਾ ਦਰਿਆ ਨਾਲ ਹੁੰਦੀ ਹੈ ਜਿਸ ਨਾਲ (ਆਗਰਾ ਅਤੇ ਅਵਧ) ਸੰਯੁਕਤ ਪ੍ਰਾਂਤ (ਜਿਸ ਨੂੰ ਅੱਜ ਕਲ੍ਹ ਉੱਤਰ ਪ੍ਰਦੇਸ਼ ਕਹਿੰਦੇ ਹਨ) ਦੇ ਜ਼ਿਲ੍ਹਿਆਂ ਦੀ ਸਿੰਜਾਈ ਵੀ ਕੀਤੀ ਜਾਂਦੀ ਹੈ। ਇਸ ਲਈ ਇਸ ਗੱਲ ਨੂੰ ਮੰਨ ਲੈਣਾ ਉਚਿਤ ਹੋਵੇਗਾ ਕਿ ਪ੍ਰਾਂਤ ਦੇ ਪੁਨਰਗਠਨ ਸੰਬੰਧੀ ਕਿਸੇ ਵਿਚਾਰਪੂਰਵਕ ਸਕੀਮ ਅਨੁਸਾਰ ਜ਼ਿਲ੍ਹਾ ਸ਼ਿਮਲਾ ਅਤੇ ਜ਼ਿਲ੍ਹਾ ਅੰਬਾਲਾ ਦੇ ਪੱਛਮੀ ਉੱਤਰੀ ਭਾਗ ਨੂੰ ਛੱਡ ਕੇ ਅੰਬਾਲਾ ਡਵੀਜ਼ਨ ਨੂੰ ਪੰਜਾਬ ਤੋਂ ਵੱਖ ਕੀਤਾ ਜਾਏ।*

## ਸਿੱਖਾਂ ਵਲੋਂ ਵਿਰੋਧ

ਗੋਲਮੇਜ਼ ਵਿਚ ਗਏ ਸਿੱਖਾਂ ਦੇ ਪ੍ਰਤਿਨਿਧ ਸਰਦਾਰ ਉੱਜਲ ਸਿੰਘ ਅਤੇ ਸਰਦਾਰ ਸੰਪੂਰਨ

ਸਿੰਘ ਸਨ। ਇਨ੍ਹਾਂ ਨੇ ਇਸ ਸਕੀਮ ਦੀ ਵਿਰੋਧਤਾ ਕੀਤੀ, ਕਿਉਂਕਿ ਅੰਬਾਲਾ ਡਵੀਜ਼ਨ ਨੂੰ ਪੰਜਾਬ ਤੋਂ ਬਾਹਰ ਕੱਢਣ ਦੀ ਤਜਵੀਜ਼ ਨਾਲ 30,99,000 (ਇਕੱਤੀ ਲੱਖ ਦੇ ਕਰੀਬ) ਹਿੰਦੂ; 2,40,296 (ਢਾਈ ਲੱਖ ਦੇ ਕਰੀਬ) ਸਿਖ ਅਤੇ 14,18,136 (ਚੌਦਾਂ ਲੱਖ ਦੇ ਕਰੀਬ) ਮੁਸਲਮਾਨਾਂ ਦੀ ਵਸੋਂ ਨੂੰ ਪੰਜਾਬ ਤੋਂ ਬਾਹਰ ਕੱਢਣਾ ਪੈਂਦਾ ਸੀ। ਇਸ ਨਾਲ ਮੁਸਲਮਾਨਾਂ ਦੀ ਬਹੁ-ਗਿਣਤੀ 63 ਪ੍ਰਤੀਸ਼ਤ ਹੋ ਜਾਂਦੀ ਸੀ। ਸਿਖ ਅਤੇ ਹਿੰਦੂ ਪਹਿਲਾਂ ਹੀ ਮੁਸਲਮਾਨਾਂ ਦੀ ਬਹੁ-ਗਿਣਤੀ ਤੋਂ ਤੰਗ ਸਨ ਤੇ ਇਸ ਦੇ ਵਾਧੇ ਦੀ ਉਨ੍ਹਾਂ ਡੱਟ ਕੇ ਵਿਰੋਧਤਾ ਕੀਤੀ।

ਸਰਦਾਰ ਉੱਜਲ ਸਿੰਘ ਅਤੇ ਸਰਦਾਰ ਸੰਪੂਰਨ ਸਿੰਘ ਨੇ ਸਰ ਜਾਫ਼ਰੀ ਦੀ ਸਕੀਮ ਦੀ ਵਿਰੋਧਤਾ ਦੇ ਨਾਲ ਨਾਲ ਇਕ ਹੋਰ ਸਕੀਮ ਪੇਸ਼ ਕੀਤੀ। ਉਨ੍ਹਾਂ ਆਪਣੇ ਮੈਮੋਰੰਡਮ ਵਿਚ ਜ਼ੋਰ ਨਾਲ ਕਿਹਾ ਕਿ ਜੇਕਰ ਮੁਸਲਮਾਨ ਇਸ ਪ੍ਰਾਂਤ ਵਿਚ, ਜਿਸ ਵਿਚ ਉਹ ਆਬਾਦੀ ਦੇ ਲਿਹਾਜ਼ ਨਾਲ ਥੋੜ੍ਹੀ ਜਿਹੀ ਬਹੁ-ਗਿਣਤੀ ਵਿਚ ਹਨ, ਰਾਖਵੀਂ ਬਹੁ-ਗਿਣਤੀ ਤੋਂ ਬਿਨਾਂ ਕਿਸੇ ਹੋਰ ਗੱਲ ਨੂੰ ਪ੍ਰਵਾਨ ਕਰਨ ਤੋਂ ਇਨਕਾਰੀ ਹਨ ਤਾਂ ਅਸੀਂ ਇਲਾਕਿਆਂ ਦੇ ਪੁਨਰਗਠਨ ਦੀ ਮੰਗ ਕਰਦੇ ਹਾਂ। ਸਾਡੀ ਮੰਗ ਹੈ ਕਿ ਮਿੰਟਗੁਮਰੀ ਅਤੇ ਲਾਇਲਪੁਰ ਦੇ ਜ਼ਿਲ੍ਹੇ ਛੱਡ ਕੇ ਰਾਵਲਪਿੰਡੀ ਅਤੇ ਮੁਲਤਾਨ ਡਵੀਜ਼ਨਾਂ ਨੂੰ ਪੰਜਾਬ ਤੋਂ ਬਾਹਰ ਰਖਿਆ ਜਾਏ, ਕਿਉਂਕਿ ਇਨ੍ਹਾਂ ਦੇ ਵਸਨੀਕ ਨਸਲੀ ਤੌਰ 'ਤੇ ਉੱਤਰ-ਪੱਛਮੀ ਸਰਹੱਦੀ ਸੂਬੇ ਨਾਲ ਮਿਲਦੇ-ਜੁਲਦੇ ਹਨ। ਇਨ੍ਹਾਂ ਦੀ ਆਬਾਦੀ 70 ਲੱਖ ਦੇ ਕਰੀਬ ਹੈ ਤੇ ਇਨ੍ਹਾਂ ਦਾ ਵੱਖਰਾ ਪ੍ਰਾਂਤ ਵੀ ਬਣਾਇਆ ਜਾ ਸਕਦਾ ਹੈ, ਇਸ ਸਕੀਮ ਨਾਲ ਬਾਕੀ ਦੇ ਪੰਜਾਬ ਵਿਚ ਸਿੱਖਾਂ ਹਿੰਦੂਆਂ ਦੀ ਬਹੁ-ਗਿਣਤੀ ਹੋ ਜਾਂਦੀ ਸੀ।

ਇਨ੍ਹਾਂ ਦੋਹਾਂ ਸਕੀਮਾਂ ਨੂੰ ਅਮਲ ਵਿਚ ਲਿਆਉਣ ਨਾਲ ਪੰਜਾਬ ਦੇ ਫ਼ਿਰਕੂ ਸੰਤੁਲਨ ਵਿਚ ਕਾਫ਼ੀ ਫ਼ਰਕ ਆ ਜਾਂਦਾ ਸੀ, ਇਸ ਕਰਕੇ ਸਟੈਚੂਟਰੀ ਕਮਿਸ਼ਨ ਤੇ ਪੰਜਾਬ ਕਮੇਟੀ ਨੇ ਦੋਹਾਂ ਸਕੀਮਾਂ ਨੂੰ ਰੱਦ ਕਰ ਦਿੱਤਾ।

1931 ਦੇ ਪੰਜਾਬ ਦੇ ਬਟਵਾਰੇ ਦੀਆਂ ਸਕੀਮਾਂ ਦਾ 1947 ਦੇ ਪੰਜਾਬ ਦੇ ਬਟਵਾਰੇ ਨਾਲ ਕਿਸੇ ਤਰ੍ਹਾਂ ਵੀ ਟਾਕਰਾ ਨਹੀਂ ਕੀਤਾ ਜਾ ਸਕਦਾ। 1947 ਤੋਂ ਪਹਿਲਾਂ ਦੀਆਂ ਸਾਰੀਆਂ ਸਕੀਮਾਂ ਪੰਜਾਬ ਦੇ ਪੁਨਰਗਠਨ ਦੀਆਂ ਸਕੀਮਾਂ ਕਹੀਆਂ ਜਾ ਸਕਦੀਆਂ ਹਨ, ਕਿਉਂਕਿ ਪੰਜਾਬ ਦੇ ਕਿਸੇ ਹਿੱਸੇ ਨੇ ਵੱਖਰੇ ਰਾਜ ਵਿਚ ਨਹੀਂ ਸੀ ਜਾਣਾ, ਭਾਵ ਬ੍ਰਿਟਿਸ਼ ਰਾਜ ਥੱਲੇ ਹੀ ਰਹਿਣਾ ਸੀ। 1947 ਦੇ ਪੰਜਾਬ ਦੇ ਬਟਵਾਰੇ ਨਾਲ ਅੱਧਾ ਪੰਜਾਬ ਪਾਕਿਸਤਾਨ ਵਿਚ ਚਲਾ ਗਿਆ ਅਤੇ ਅੱਧਾ ਭਾਰਤ ਵਿਚ। ਇਸ ਨਾਲ ਆਬਾਦੀ ਦਾ ਤਬਾਦਲਾ ਆਦਿ ਕਈ ਸਮੱਸਿਆਵਾਂ ਜੁੜੀਆਂ ਹਨ।

# 2

# ਆਜ਼ਾਦ ਪੰਜਾਬ ਦੀ ਮੰਗ

ਲੰਬੇ ਸਮੇਂ ਦੀ ਚਿੱਠੀ ਪੱਤਰ ਪਿਛੋਂ 22 ਜੁਲਾਈ, 1964 ਦਾ ਦਿਨ ਗੱਲ-ਬਾਤ ਲਈ ਨਿਸਚਿਤ ਹੋਇਆ। ਮੈਂ ਇਸ ਦਿਨ ਇੰਗਲੈਂਡ ਦੇ ਲੋਕਤੰਤਰੀ ਢਾਂਚੇ ਦੇ ਥੰਮ੍ਹ, ਪਾਰਲੀਮੈਂਟ ਦੇ ਹਾਊਸ ਆਫ਼ ਲਾਰਡਜ਼ ਦੇ ਪੀਅਰਜ਼ ਗੈਸਟ ਹਾਊਸ ਵਿਚ ਜਾਣਾ ਸੀ, ਜਿਸ ਨਾਲ ਮੈਂ ਗੱਲ-ਬਾਤ ਕਰਨੀ ਸੀ ਉਹ ਭਾਰਤ ਦੀ ਆਜ਼ਾਦੀ ਦੇ ਐਕਟ (1947) ਦਾ ਨਿਰਮਾਤਾ ਤੇ ਲੇਬਰ ਪਾਰਟੀ ਦਾ ਲੀਡਰ ਲਾਰਡ ਕਲੀਮੈਂਟ ਐਟਲੇ ਸੀ, ਜੋ ਕਿ 1947 ਵਿਚ ਇੰਗਲੈਂਡ ਦਾ ਪ੍ਰਧਾਨ ਮੰਤਰੀ ਸੀ। ਇਥੇ ਇਹ ਦੱਸਣ ਦੀ ਲੋੜ ਨਹੀਂ ਕਿ ਇੰਗਲੈਂਡ ਵਿਚ ਮੁੱਖ ਤੌਰ 'ਤੇ ਦੋ ਪਾਰਟੀਆਂ ਸਨ, ਕਨਜ਼ਰਵੇਟਿਵ ਪਾਰਟੀ ਅਤੇ ਲੇਬਰ ਪਾਰਟੀ। ਕਨਜ਼ਰਵੇਟਿਵ ਪਾਰਟੀ ਦਾ ਲੀਡਰ ਚਰਚਲ ਭਾਰਤ ਨੂੰ ਆਜ਼ਾਦ ਕਰਨ ਦੇ ਹੱਕ ਵਿਚ ਨਹੀਂ ਸੀ ਅਤੇ ਲੇਬਰ ਪਾਰਟੀ ਭਾਰਤ ਨੂੰ ਆਜ਼ਾਦ ਕਰਨ ਦੇ ਹੱਕ ਵਿਚ ਸੀ। ਦੂਸਰੇ ਸੰਸਾਰ ਯੁੱਧ ਪਿਛੋਂ ਜੋ ਚੋਣਾਂ ਇੰਗਲੈਂਡ ਵਿਚ ਹੋਈਆਂ, ਉਨ੍ਹਾਂ ਵਿਚ ਲੇਬਰ ਪਾਰਟੀ ਨੇ ਭਾਰਤ ਨੂੰ ਆਜ਼ਾਦ ਕਰਨ ਨੂੰ ਇਕ ਚੋਣ ਮੁੱਦਾ ਬਣਾਇਆ ਸੀ। ਜਦੋਂ ਲੇਬਰ ਪਾਰਟੀ ਜਿੱਤ ਗਈ ਤਾਂ ਐਟਲੇ ਪ੍ਰਧਾਨ ਮੰਤਰੀ ਬਣਿਆ ਅਤੇ ਉਸ ਨੇ ਭਾਰਤ ਨੂੰ ਆਜ਼ਾਦ ਕਰਨ ਦੀਆਂ ਸਕੀਮਾਂ ਬਣਾਉਣੀਆਂ ਆਰੰਭ ਕੀਤੀਆਂ। ਪਹਿਲਾਂ ਪਾਰਲੀਮੈਂਟਰੀ ਡੈਲੀਗੇਸ਼ਨ ਅਤੇ ਫਿਰ ਕੈਬਨਿਟ ਮਿਸ਼ਨ ਭਾਰਤ ਵਿਚ ਭੇਜੇ ਗਏ। ਐਟਲੇ ਆਪ ਵੀ ਭਾਰਤੀ ਸਥਿਤੀ ਤੋਂ ਅਨਜਾਣ ਨਹੀਂ ਸੀ ਕਿਉਂਕਿ ਉਹ ਸਾਈਮਨ ਕਮਿਸ਼ਨ ਦਾ ਮੈਂਬਰ ਹੋਣ ਦੇ ਨਾਤੇ ਸਾਰੇ ਭਾਰਤ ਦਾ ਦੌਰਾ ਕਰ ਚੁੱਕਾ ਸੀ। ਭਾਰਤ ਸਰਕਾਰ ਦਾ 1935 ਦਾ ਐਕਟ ਬਣਾਉਣ ਵਿਚ ਉਸ ਦਾ ਵਿਸ਼ੇਸ਼ ਯੋਗਦਾਨ ਸੀ।

ਇਕ ਮਧਰੇ ਕੱਦ ਦਾ ਪਤਲਾ, ਫੁਰਤੀਲਾ, ਐਨਕਾਂ ਪਾਈ, ਮੋਢਿਆਂ ਤੋਂ ਥੋੜ੍ਹਾ ਜਿਹਾ ਝੁਕਿਆ ਅੰਗਰੇਜ਼ ਮੇਰੇ ਵੱਲ ਆਉਂਦਾ ਦਿਸਿਆ, ਇਹ ਬਿਰਧ ਅਵਸਥਾ ਵਿਚ ਲੰਘ ਰਹੇ ਲਾਰਡ ਐਟਲੇ ਸਨ। ਮੈਨੂੰ ਕੋਲ ਪਈ ਕੁਰਸੀ 'ਤੇ ਬੈਠਣ ਦਾ ਇਸ਼ਾਰਾ ਕਰ ਕੇ ਆਪ ਵੀ ਬੈਠ ਗਏ। ਮੇਰਾ ਵੱਡਾ ਸਵਾਲ ਇਕੋ ਹੀ ਸੀ ਕਿ ਅੰਗਰੇਜ਼ ਸਿੱਖਾਂ ਦੇ ਮਿੱਤਰ ਹੋਣ ਦਾ ਦਾਅਵਾ ਕਰਦੇ ਹਨ, ਫਿਰ ਕੀ ਕਾਰਨ ਸੀ ਕਿ ਸੱਤਾ ਦੀ ਤਬਦੀਲੀ (Transfer of Power) ਵੇਲੇ ਉਨ੍ਹਾਂ ਦੇ ਹਿਤਾਂ ਦਾ ਧਿਆਨ ਨਹੀਂ ਰੱਖਿਆ ਗਿਆ। ਲਾਰਡ ਐਟਲੇ ਦਾ ਵੀ ਮੁੱਖ ਤੌਰ 'ਤੇ ਇਕੋ ਹੀ ਉੱਤਰ ਸੀ ਕਿ ਮਿਸਟਰ ਜਿਨਾਹ ਬਹੁਤ ਛੋਟਾ ਆਦਮੀ ਸੀ, ਅਸਲੋਂ ਹੀ ਛੋਟਾ, ਕੋਈ ਗੱਲ ਮੰਨਦਾ ਹੀ ਨਹੀਂ ਸੀ, ਤੁਹਾਡਾ ਮਾਸਟਰ ਤਾਰਾ ਸਿੰਘ ਵੀ ਠੀਕ ਨਹੀਂ ਸੀ। ਲਾਰਡ ਐਟਲੇ ਨੇ ਆਪਣੀ ਸਵੈ-ਜੀਵਨੀ ਵਿਚ ਵੀ ਲਿਖਿਆ ਹੈ ਕਿ ਮਿਸਟਰ ਜਿਨਾਹ ਬਾਰੇ ਉਸ ਦੀ ਰਾਏ ਕਦੀ ਵੀ ਚੰਗੀ ਨਹੀਂ ਸੀ। ਲਾਰਡ ਐਟਲੇ ਕਿਉਂ ਕਹਿੰਦੇ ਹਨ ਕਿ ਮਿਸਟਰ ਜਿਨਾਹ ਉਨ੍ਹਾਂ

ਦਾ ਸੁਝਾਓ ਨਹੀਂ ਸੀ ਮੰਨਦਾ।

ਇਹ ਗੱਲ ਮੰਨੀ ਜਾਂਦੀ ਹੈ ਕਿ ਮਿਸਟਰ ਜਿਨਾਹ ਨੂੰ ਸਿੱਖਾਂ ਬਾਰੇ ਅਤੇ ਪੰਜਾਬ ਸਮੱਸਿਆ ਬਾਰੇ ਬਹੁਤ ਸੀਮਿਤ ਜਾਣਕਾਰੀ ਸੀ। ਅੰਗਰੇਜ਼ ਲਿਖਾਰੀਆਂ ਨੇ ਲਿਖਿਆ ਹੈ ਕਿ ਮਿਸਟਰ ਜਿਨਾਹ ਨੂੰ ਸਿੱਖਾਂ ਬਾਰੇ ਓਨਾ ਹੀ ਪਤਾ ਸੀ ਜਿੰਨਾ ਚੈਬਰਲੇਨ ਨੂੰ ਚੈਕੋਸਲਵਾਕੀਆ ਬਾਰੇ। ਪਾਕਿਸਤਾਨ ਦੇ ਨਿਰਮਾਤਾ, ਅੰਗਰੇਜ਼ੀ ਭਾਰਤ ਦੇ ਇਕ ਚੋਟੀ ਦੇ ਨੀਤੀਵਾਨ ਅਤੇ ਮੁਸਲਮਾਨਾਂ ਦੇ ਕਾਇਦੇ-ਆਜ਼ਮ ਦਾ ਉਥਾਨ ਆਲ ਇੰਡੀਆ ਮੁਸਲਿਮ ਲੀਗ ਨਾਲ ਹੋਇਆ ਜਿਸ ਦੇ ਉਹ ਪ੍ਰਧਾਨ ਸਨ।

## ਲੀਗ ਦਾ ਪਾਕਿਸਤਾਨ ਦਾ ਮਤਾ

1885 ਵਿਚ ਜਦੋਂ ਆਲ ਇੰਡੀਆ ਨੈਸ਼ਨਲ ਕਾਂਗਰਸ ਸਥਾਪਤ ਹੋਈ ਤਾਂ ਮੁਸਲਮਾਨ ਬਹੁਤੀ ਗਿਣਤੀ ਵਿਚ ਸਰ ਸਈਯਦ ਅਹਿਮਦ ਦੀ ਅਗਵਾਈ ਥੱਲੇ ਇਸ ਵਿਚ ਸ਼ਾਮਲ ਨਾ ਹੋਏ। ਸਰ ਸਈਯਦ ਦਾ ਦਿਹਾਂਤ ਉਨ੍ਹੀਵੀਂ ਸਦੀ ਦੇ ਆਖ਼ਰੀ ਦਹਾਕੇ ਵਿਚ ਹੋਇਆ। ਉਨ੍ਹਾਂ ਸਾਲਾਂ ਵਿਚ ਕਾਂਗਰਸ ਵਿਚ ਬਾਲ ਗੰਗਾਧਰ ਤਿਲਕ ਇਕ ਸਿਰਕੱਢ ਲੀਡਰ ਬਣੇ। ਉਨ੍ਹਾਂ ਸਵਰਾਜ ਦਾ ਨਾਹਰਾ ਲਾਇਆ ਤੇ ਨਾਲ ਹੀ ਗਊ-ਰਖਸ਼ਾ 'ਤੇ ਜ਼ੋਰ ਦਿੱਤਾ। ਉਨ੍ਹਾਂ ਦੇ ਚਲਾਏ ਦੋ ਮੇਲੇ 'ਗਣੇਸ਼ ਮੇਲਾ' ਤੇ 'ਸ਼ਿਵਾ ਜੀ ਮੇਲਾ' ਮਹਾਰਾਸ਼ਟਰ ਵਿਚ ਬੜੇ ਉਤਸ਼ਾਹ ਨਾਲ ਮਨਾਏ ਜਾਂਦੇ ਸਨ। ਕਈ ਵਾਰੀ ਉਨ੍ਹਾਂ ਮੇਲਿਆਂ 'ਤੇ ਫ਼ਿਰਕੂ ਫ਼ਸਾਦ ਹੋ ਜਾਂਦੇ ਸਨ, ਜਿਨ੍ਹਾਂ ਕਰਕੇ ਮੁਸਲਮਾਨ ਚਿੰਤਾਤੁਰ ਸਨ। ਇਸ ਦੇ ਨਾਲ ਹੋਰ ਕਈ ਕਾਰਨਾਂ ਕਰਕੇ 1906 ਈਸਵੀ ਵਿਚ ਆਲ ਇੰਡੀਆ ਮੁਸਲਿਮ ਲੀਗ ਦੀ ਨੀਂਹ ਰੱਖੀ ਗਈ। ਉਸ ਵੇਲੇ ਵਾਇਸਰਾਏ ਲਾਰਡ ਮਿੰਟੋ ਸੀ, ਜਿਸ ਨੇ 1909 ਈਸਵੀ ਦੇ ਸੁਧਾਰ ਐਕਟ ਵਿਚ ਮੁਸਲਮਾਨਾਂ ਨੂੰ ਵੱਖਰੀ ਪ੍ਰਤੀਨਿਧਤਾ ਦੇਣ ਦੀ ਸਿਫ਼ਾਰਸ਼ ਕੀਤੀ, ਜੋ ਮੰਨੀ ਗਈ। ਕਈ ਲਿਖਾਰੀਆਂ ਦਾ ਖ਼ਿਆਲ ਹੈ ਕਿ ਮੁਸਲਮਾਨ ਲੀਡਰਾਂ ਦਾ ਵੱਖਰੀ ਪ੍ਰਤੀਨਿਧਤਾ ਲਈ ਲਾਰਡ ਮਿੰਟੋ ਨੂੰ ਮਿਲਣਾ ਤੇ ਉਹਨਾਂ ਹੀ ਲੀਡਰਾਂ ਦਾ ਮੁਸਲਿਮ ਲੀਗ ਨੂੰ ਸਥਾਪਤ ਕਰਨਾ, ਅੰਗਰੇਜ਼ਾਂ ਦੇ ਇਸ਼ਾਰੇ 'ਤੇ ਹੀ ਸੀ। ਇਸ ਲਈ ਉਹ ਇਸ ਨੂੰ 'ਕਮਾਂਡ ਪਰਫ਼ਾਰਮੈਂਸ' ਜਾਂ 'ਹੁਕਮ ਪਾਲਣਾ' ਮੰਨਦੇ ਸਨ।

1914 ਈਸਵੀ ਵਿਚ ਪਹਿਲਾ ਸੰਸਾਰ ਯੁਧ ਆਰੰਭ ਹੋਇਆ। ਇਸ ਜੰਗ ਵਿਚ ਸਿੱਖਾਂ ਦੀਆਂ ਬਹਾਦਰੀਆਂ ਦਾ ਰਾਜ਼ ਵਾਇਸਰਾਏ ਜਾਂ ਕਮਾਂਡਰ-ਇਨ-ਚੀਫ਼ ਦੇ ਵੱਖ ਵੱਖ ਸਮੇਂ ਦਿੱਤੇ ਗਏ ਚੀਫ਼ ਖ਼ਾਲਸਾ ਦੀਵਾਨ ਦੇ ਮੈਮੋਰੰਡਮਾਂ ਦੇ ਉੱਤਰਾਂ ਤੋਂ ਮਿਲਦਾ ਹੈ। ਇਹ ਉੱਤਰ ਛਪੇ ਹੁੰਦੇ ਸਨ ਜੋ ਹੁਣ ਵੀ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੇ ਪੁਰਾਣੇ ਰਿਕਾਰਡ ਵਿਚ ਵੇਖੇ ਜਾ ਸਕਦੇ ਹਨ। ਕੁਝ ਕੁ ਮੈਂ ਇਕੱਠੇ ਕਰ ਕੇ ਸਿਖ ਹਿਸਟਰੀ ਰੀਸਰਚ ਡਿਪਾਰਟਮੈਂਟ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਰੱਖੇ ਹਨ। ਉਸ ਵੇਲੇ ਸਿੱਖਾਂ ਦੀ ਲੀਡਰਸ਼ਿਪ ਚੀਫ਼ ਖ਼ਾਲਸਾ ਦੀਵਾਨ ਕੋਲ ਸੀ। ਸਰ ਸੁੰਦਰ ਸਿੰਘ ਮਜੀਠਿਆ ਨੇ ਇਕ ਮੈਮੋਰੰਡਮ ਹਿੰਦ ਸਰਕਾਰ ਨੂੰ ਦਿੱਤਾ ਕਿ ਸਿੱਖਾਂ ਨੂੰ ਵੀ ਵੱਖਰੀ ਪ੍ਰਤੀਨਿਧਤਾ ਦਿੱਤੀ ਜਾਏ। ਇਸ ਲਈ 1919 ਈਸਵੀ ਦੇ ਸੁਧਾਰ ਐਕਟ ਵਿਚ ਪੰਜਾਬ ਵਿਚ ਸਿੱਖਾਂ ਨੂੰ ਵੱਖਰੀ ਪ੍ਰਤੀਨਿਧਤਾ ਮਿਲ ਗਈ। ਪੰਜਾਬ ਵਿਚ ਮੁਸਲਮਾਨਾਂ ਨੂੰ, ਹਿੰਦੂਆਂ ਨੂੰ ਅਤੇ ਸਿੱਖਾਂ ਨੂੰ ਵੱਖਰੀ ਵੱਖਰੀ ਪ੍ਰਤੀਨਿਧਤਾ ਮਿਲ ਜਾਣ ਨਾਲ ਫ਼ਿਰਕੂ ਤਣਾਓ ਵਧ ਗਿਆ।

1939 ਈਸਵੀ ਨੂੰ ਦੂਸਰਾ ਸੰਸਾਰ ਯੁਧ ਆਰੰਭ ਹੋਣ ਤੋਂ ਪਹਿਲਾਂ ਮੁਸਲਿਮ ਲੀਗ ਦਾ ਜ਼ੋਰ ਕਿਸੇ ਥਾਂ ਵੀ ਨਹੀਂ ਸੀ। 1937 ਦੀਆਂ ਚੋਣਾਂ ਵਿਚ ਮੁਸਲਿਮ ਲੀਗ ਦਾ ਕੇਵਲ

ਇਕ ਮੈਂਬਰ ਪੰਜਾਬ ਅਸੰਬਲੀ ਵਿਚ ਚੁਣਿਆ ਗਿਆ। ਪੰਜਾਬੀ ਮੁਸਲਮਾਨ ਜ਼ਿਆਦਾ ਕਰਕੇ ਯੂਨੀਅਨਿਸਟ ਪਾਰਟੀ ਵਿਚ ਸ਼ਾਮਲ ਸਨ। ਮੁਸਲਿਮ ਲੀਗ ਜੰਗ ਦੇ ਸਮੇਂ ਹੀ ਜ਼ਿਆਦਾ ਸਮਰੱਥ ਹੋਈ। ਉਸ ਦਾ ਵੱਡਾ ਕਾਰਨ ਇੰਡੀਅਨ ਨੈਸ਼ਨਲ ਕਾਂਗਰਸ ਦੀ ਜੰਗ ਵਲੋਂ ਬੇਰੁਖ਼ੀ ਸੀ। ਜੰਗ ਦੇ ਆਰੰਭ ਹੋਣ 'ਤੇ ਸੱਤਾਂ ਸੂਬਿਆਂ ਵਿਚੋਂ ਕਾਂਗਰਸ ਸਰਕਾਰਾਂ ਨੇ ਅਸਤੀਫ਼ੇ ਦੇ ਦਿੱਤੇ। ਫੇਰ 1940 ਵਿਚ ਵਿਅਕਤੀਗਤ ਸਤਿਆਗ੍ਰਹਿ ਆਰੰਭ ਕੀਤਾ ਜਿਸ ਦਾ ਨਾਹਰਾ ਸੀ—'ਜੰਗ ਵਿਚ ਨਾ ਚੰਦਾ ਦਿਓ ਨਾ ਬੰਦਾ'। 1942 ਵਿਚ 'ਭਾਰਤ ਛੱਡੋ' ਅੰਦੋਲਨ ਵਿਚ ਹਜ਼ਾਰਾਂ ਲੋਕ ਜੇਲ੍ਹਾਂ ਵਿਚ ਗਏ। ਕਾਂਗਰਸ ਦੀ ਇਸ ਸਮੁੱਚੀ ਨੀਤੀ ਦਾ ਅਸਰ ਇਹ ਹੋਇਆ ਕਿ ਬ੍ਰਿਟਿਸ਼ ਸਰਕਾਰ ਨੂੰ ਜੰਗ ਜਿੱਤਣ ਲਈ ਭਾਰਤ ਦੀ ਦੂਜੀ ਵੱਡੀ ਪਾਰਟੀ, ਜੋ ਉਨ੍ਹਾਂ ਨਾਲ ਮਿਲਵਰਤਨ ਕਰਦੀ ਸੀ, 'ਤੇ ਨਿਰਭਰ ਕਰਨਾ ਪਿਆ। ਕਾਂਗਰਸ ਨੇ ਆਪਣੀ ਨੀਤੀ ਦੀ ਗ਼ਲਤ ਚਾਲ ਨਾਲ ਬ੍ਰਿਟਿਸ਼ ਸਰਕਾਰ ਨੂੰ ਮੁਸਲਿਮ ਲੀਗ ਵੱਲ ਝੁਕਾ ਦਿੱਤਾ। ਮਿਸਟਰ ਜਿਨਾਹ ਨੇ ਇਸ ਦਾ ਪੂਰਾ ਫ਼ਾਇਦਾ ਉਠਾਇਆ। ਪਾਕਿਸਤਾਨ ਦਾ ਮਤਾ ਜੰਗ ਦੌਰਾਨ ਹੀ ਪਾਸ ਹੋਇਆ। ਜੰਗ ਦੌਰਾਨ ਹੀ ਮੁਸਲਿਮ ਲੀਗ ਦੀਆਂ ਵਜ਼ਾਰਤਾਂ ਬੰਗਾਲ ਅਤੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਬਣੀਆਂ। ਪੰਜਾਬ ਤੇ ਸਿੰਧ ਅਸੰਬਲੀਆਂ ਵਿਚੋਂ ਬਹੁਤ ਸਾਰੇ ਮੈਂਬਰ ਮੁਸਲਿਮ ਲੀਗ ਵਿਚ ਸ਼ਾਮਲ ਹੋਏ। 1946 ਦੀਆਂ ਇਲੈਕਸ਼ਨਾਂ ਵਿਚ ਤਕਰੀਬਨ ਸਾਰੇ ਮੁਸਲਿਮ ਬਹੁ-ਗਿਣਤੀਆਂ ਵਾਲੇ ਸੂਬਿਆਂ ਵਿਚ ਮੁਸਲਿਮ ਲੀਗ ਬਹੁ-ਸੰਮਤੀ ਵਿਚ ਹੋ ਗਈ। ਇਸ ਤਰ੍ਹਾਂ ਭਾਰਤ ਅਤੇ ਪੰਜਾਬ ਦੇ ਬਟਵਾਰੇ ਦਾ ਰਾਹ ਸਾਫ਼ ਹੋ ਗਿਆ।

## ਸਿੱਖਾਂ 'ਤੇ ਪ੍ਰਭਾਵ

23 ਮਾਰਚ, 1940 ਨੂੰ ਮੁਸਲਿਮ ਲੀਗ ਦਾ ਲਾਹੌਰ ਵਿਚ ਸਮਾਗਮ ਹੋਇਆ ਜਿਸ ਵਿਚ ਇਕ ਮਤਾ ਪਾਸ ਕੀਤਾ ਗਿਆ ਜਿਸ ਨੂੰ ਬਾਅਦ ਵਿਚ 'ਪਾਕਿਸਤਾਨ ਦਾ ਮਤਾ' ਨਾਮ ਦਿੱਤਾ ਗਿਆ :

> *ਪਾਸ ਕੀਤਾ ਜਾਂਦਾ ਹੈ ਕਿ ਆਲ ਇੰਡੀਆ ਮੁਸਲਿਮ ਲੀਗ ਦੇ ਸਮਾਗਮ ਦੀ ਇਹ ਵਿਚਾਰੀ ਹੋਈ ਰਾਏ ਹੈ ਕਿ ਇਸ ਦੇਸ਼ ਵਿਚ ਕੋਈ ਵਿਧਾਨਿਕ ਵਿਧੀ ਚਲ ਨਹੀਂ ਸਕੇਗੀ ਅਤੇ ਨਾ ਹੀ ਮੁਸਲਮਾਨਾਂ ਨੂੰ ਪ੍ਰਵਾਨ ਹੋਵੇਗੀ ਜਿੰਨਾ ਚਿਰ ਨਿਮਨਲਿਖਤੀ ਅਸੂਲਾਂ 'ਤੇ ਕੰਮ ਨਾ ਕੀਤਾ ਜਾਏ—ਭੂਗੋਲਿਕ ਰੂਪ ਵਿਚ ਲਾਗਵੇਂ ਹਿੱਸਿਆਂ ਦੀ ਹੱਦਬੰਦੀ ਕਰ ਕੇ ਇਲਾਕੇ ਬਣਾਏ ਜਾਣ ਤੇ ਜਿਥੇ ਲੋੜ ਹੋਵੇ ਤਬਦੀਲੀ ਕੀਤੀ ਜਾਏ ਤਾਂ ਜੁ ਇਨ੍ਹਾਂ ਇਲਾਕਿਆਂ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਹੋਵੇ, ਜਿਵੇਂ ਕਿ ਭਾਰਤ ਦੇ ਉੱਤਰ-ਪੱਛਮੀ ਅਤੇ ਉੱਤਰ-ਪੂਰਬੀ ਖੰਡਾਂ ਵਿਚ ਹੈ ਤੇ ਇਨ੍ਹਾਂ ਨੂੰ ਇਕੱਠਾ ਕਰ ਕੇ ਸੁਤੰਤਰ ਪ੍ਰਦੇਸ਼ ਬਣਾਏ ਜਾਣ ਜਿਨ੍ਹਾਂ ਵਿਚ ਇਹ ਇਲਾਕੇ ਆਜ਼ਾਦ ਤੇ ਖ਼ੁਦਮੁਖਤਿਆਰ ਹੋਣ।*

1942 ਈਸਵੀ ਵਿਚ ਸਰ ਸਟੈਫੋਰਡ ਕ੍ਰਿਪਸ ਭਾਰਤ ਆਏ ਤੇ ਉਨ੍ਹਾਂ ਨੇ ਭਾਰਤੀ ਰਾਜਸੀ ਪਾਰਟੀਆਂ ਦਾ ਸਹਿਯੋਗ ਹਾਸਲ ਕਰਨ ਲਈ ਡਰਾਫ਼ਟ ਡੈਕਲੇਰੇਸ਼ਨ ਜਾਰੀ ਕੀਤਾ। ਉਸ ਅਨੁਸਾਰ ਪ੍ਰਾਂਤਾਂ ਨੂੰ ਕੇਂਦਰ ਤੋਂ ਅੱਡ ਹੋਣ ਦੇ ਅਧਿਕਾਰ ਦਿੱਤੇ ਗਏ ਸਨ ਅਤੇ ਕੇਂਦਰ ਨਾਲ ਸ਼ਾਮਲ ਨਾ ਹੋਣ ਵਾਲੇ ਅਜਿਹੇ ਪ੍ਰਾਂਤਾਂ ਨੂੰ ਵੱਖਰਾ ਕੇਂਦਰ ਬਣਾਉਣ ਦਾ ਅਧਿਕਾਰ ਸੀ। ਇਸ ਤਰ੍ਹਾਂ ਬ੍ਰਿਟਿਸ਼ ਸਰਕਾਰ ਨੇ ਪਹਿਲੀ ਵਾਰੀ ਪਾਕਿਸਤਾਨ ਬਣਾਉਣ ਦੇ ਅਸੂਲ ਨੂੰ ਮੰਨ ਲਿਆ

ਸੀ। ਇਹ ਸਾਰੇ ਹਾਲਾਤ ਸਿੱਖਾਂ ਲਈ ਸੁਖਾਵੇਂ ਨਹੀਂ ਸਨ। ਪਾਕਿਸਤਾਨ ਦੇ ਮਤੇ ਅਨੁਸਾਰ ਪੰਜਾਬ ਇਕ ਮੁਸਲਿਮ ਬਹੁ-ਗਿਣਤੀ ਵਾਲਾ ਪ੍ਰਾਂਤ ਹੋਣ ਕਰਕੇ ਪਾਕਿਸਤਾਨ ਵਿਚ ਆ ਜਾਂਦਾ ਸੀ ਤੇ ਸਿੱਖਾਂ ਦੀ ਸਾਰੀ ਵਸੋਂ ਪਾਕਿਸਤਾਨ ਵਿਚ ਚਲੀ ਜਾਂਦੀ ਸੀ।

ਅੰਗਰੇਜ਼ਾਂ ਵਲੋਂ ਪੇਸ਼ ਕੀਤੇ ਗਏ ਡਰਾਫ਼ਟ ਡੈਕਲੇਰੇਸ਼ਨ ਨੇ ਸਿੱਖਾਂ ਨੂੰ ਹੋਰ ਚਿੰਤਾਤੁਰ ਕਰ ਦਿੱਤਾ। ਇਸ ਲਈ ਸ਼੍ਰੋਮਣੀ ਅਕਾਲੀ ਦਲ ਨੇ ਸਰ ਸਟੈਫ਼ੋਰਡ ਕ੍ਰਿਪਸ ਨੂੰ ਇਕ ਮੈਮੋਰੰਡਮ ਦਿੱਤਾ ਜਿਸ ਵਿਚ ਕਿਹਾ ਕਿ ਪੰਜਾਬ ਵਿਚ ਉਨ੍ਹਾਂ ਦੇ ਹੱਕਾਂ ਨੂੰ ਖ਼ਤਮ ਕਰ ਦਿੱਤਾ ਗਿਆ ਹੈ, ਸਿਖ ਉਦੋਂ ਤਕ ਆਪਣਾ ਠੀਕ ਅਸਥਾਨ ਪ੍ਰਾਪਤ ਨਹੀਂ ਕਰ ਸਕਦੇ ਜਾਂ ਆਪਣੇ ਹਿਤਾਂ ਦੀ ਪ੍ਰਭਾਵੀ ਰੂਪ ਵਿਚ ਰਾਖੀ ਨਹੀਂ ਕਰ ਸਕਦੇ ਜਦੋਂ ਤਕ ਕਿ ਦਰਿਆ ਰਾਵੀ ਨੂੰ ਹੱਦ ਮੰਨਦੇ ਹੋਏ ਪੰਜਾਬ ਨੂੰ ਦੋ ਪ੍ਰਾਂਤਾਂ ਵਿਚ ਨਹੀਂ ਵੰਡਿਆ ਜਾਂਦਾ। ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਪੰਜਾਬ ਦੀ ਵਰਤਮਾਨ ਪ੍ਰਾਂਤਕ ਹੱਦ ਦੀ ਦੁਬਾਰਾ ਹੱਦਬੰਦੀ ਕਰਦੇ ਹੋਏ ਇਕ ਨਵਾਂ ਪ੍ਰਾਂਤ ਕਾਇਮ ਕੀਤਾ ਜਾਏ ਜਿਸ ਵਿਚ ਅੰਬਾਲਾ ਅਤੇ ਜਲੰਧਰ ਡਵੀਜ਼ਨ ਅਤੇ ਅੰਮ੍ਰਿਤਸਰ, ਲਾਹੌਰ ਤੇ ਗੁਰਦਾਸਪੁਰ ਦੇ ਤਿੰਨ ਜ਼ਿਲ੍ਹੇ ਸ਼ਾਮਲ ਹੋਣ। ਇਹ ਮੈਮੋਰੰਡਮ ਸਿਖ ਆਲ ਪਾਰਟੀਜ਼ ਕਮੇਟੀ ਦੇ ਪ੍ਰਧਾਨ ਬਲਦੇਵ ਸਿੰਘ ਵਲੋਂ ਪੇਸ਼ ਕੀਤਾ ਗਿਆ। ਪੇਸ਼ ਕਰਨ ਵਾਲੇ ਬਲਦੇਵ ਸਿੰਘ ਤੋਂ ਇਲਾਵਾ ਮਾਸਟਰ ਤਾਰਾ ਸਿੰਘ, ਜੋਗਿੰਦਰ ਸਿੰਘ (ਸਰ), ਉੱਜਲ ਸਿੰਘ ਅਤੇ ਮੋਹਨ ਸਿੰਘ (ਐਕਸ ਐਡਵਾਈਜ਼ਰ, ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ) ਸਨ।

ਆਲ ਇੰਡੀਆ ਕਾਂਗਰਸ ਕਮੇਟੀ ਨੇ ਭਾਵੇਂ ਕ੍ਰਿਪਸ ਦੀਆਂ ਤਜਵੀਜ਼ਾਂ ਰੱਦ ਕਰ ਦਿੱਤੀਆਂ ਪਰ ਇਸ ਨਾਲ ਸਿੱਖਾਂ ਦੀ ਸੰਤੁਸ਼ਟੀ ਨਾ ਹੋਈ। ਪੰਥ ਦੀ ਪ੍ਰਤੀਨਿਧ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਨੇ ਸਰਬ ਹਿੰਦ ਅਕਾਲੀ ਕਾਨਫ਼ਰੰਸ ਵਹੀਲਾ ਜ਼ਿਲ੍ਹਾ ਲਾਇਲਪੁਰ, 1942 ਵਿਚ ਅਤੇ ਸਰਬ ਹਿੰਦ ਅਕਾਲੀ ਕਾਨਫ਼ਰੰਸ 1943 ਭਵਾਨੀਗੜ੍ਹ (ਰਿਆਸਤ ਪਟਿਆਲਾ) ਵਿਚ ਆਜ਼ਾਦ ਪੰਜਾਬ ਦੇ ਮਤੇ ਪਾਸ ਕੀਤੇ।

## ਆਜ਼ਾਦ ਪੰਜਾਬ ਸਕੀਮ-1943

ਮਾਸਟਰ ਤਾਰਾ ਸਿੰਘ ਨੇ ਆਜ਼ਾਦ ਪੰਜਾਬ ਦੀ ਸਕੀਮ ਦਾ ਸਪੱਸ਼ਟੀਕਰਣ ਇਨ੍ਹਾਂ ਅੱਖਰਾਂ ਵਿਚ ਦੱਸਿਆ—ਪਿਛਲੇ ਸਾਲ ਸਰ ਸਟੈਫੋਰਡ ਕ੍ਰਿਪਸ ਆਪਣੀਆਂ ਤਜਵੀਜ਼ਾਂ ਲੈ ਕੇ ਹਿੰਦੁਸਤਾਨ ਆਇਆ। ਇਨ੍ਹਾਂ ਤਜਵੀਜ਼ਾਂ ਵਿਚ ਮੁਸਲਮਾਨਾਂ ਨੂੰ ਪਾਕਿਸਤਾਨ ਦੇਣਾ ਮੰਨਿਆ ਗਿਆ ਸੀ। ਸਿਖ ਇਨ੍ਹਾਂ ਤਜਵੀਜ਼ਾਂ ਨੂੰ ਦੇਖ ਕੇ ਬਹੁਤ ਦੁਖੀ ਹੋਏ ਤੇ ਉਨ੍ਹਾਂ ਨੇ ਸਰ ਸਟੈਫੋਰਡ ਕ੍ਰਿਪਸ ਕੋਲ ਜ਼ਬਰਦਸਤ ਪ੍ਰੋਟੈਸਟ ਕੀਤਾ। ਸਰ ਸਟੈਫੋਰਡ ਨੇ ਉੱਤਰ ਵਿਚ ਆਖਿਆ ਕਿ ਮੈਨੂੰ ਸਿੱਖਾਂ ਨਾਲ ਹਮਦਰਦੀ ਹੈ ਪਰ ਮੈਂ ਸਿੱਖਾਂ ਦੀ ਮਦਦ ਲਈ ਕੋਈ ਢੰਗ ਨਹੀਂ ਕੱਢ ਸਕਦਾ। ਉਸ ਵੇਲੇ ਇਹ ਸਕੀਮ ਕਿ ਅਜਿਹਾ ਸੂਬਾ ਬਣਾਇਆ ਜਾਏ ਜਿਥੇ ਕਿਸੇ ਇਕ ਕੌਮ ਦਾ ਗ਼ਲਬਾ ਨਾ ਹੋਵੇ, ਭਾਵ ਆਜ਼ਾਦ ਪੰਜਾਬ ਸਕੀਮ ਦਾ ਮਨੋਰਥ ਇਹ ਸੀ ਕਿ ਪੰਜਾਬ ਦੀ ਨਵੀਂ ਹੱਦਬੰਦੀ ਕੀਤੀ ਜਾਵੇ ਤੇ ਇਸ ਵਿਚੋਂ ਵਧੇਰੇ ਮੁਸਲਿਮ ਆਬਾਦੀ ਵਾਲੇ ਜ਼ਿਲ੍ਹਿਆਂ ਨੂੰ ਪੰਜਾਬ ਨਾਲੋਂ ਵੱਖ ਕਰ ਦਿੱਤਾ ਜਾਵੇ। ਵੱਖ ਕੀਤੇ ਜਾਣ ਵਾਲੇ ਦਸ ਜ਼ਿਲ੍ਹੇ ਇਹ ਦੱਸੇ ਜਾਂਦੇ ਸਨ :

ਗੁਜਰਾਤ, ਸ਼ਾਹਪੁਰ, ਜਿਹਲਮ, ਰਾਵਲਪਿੰਡੀ, ਅਟਕ ਅਤੇ ਮੀਆਂਵਾਲੀ (ਰਾਵਲਪਿੰਡੀ ਡਵੀਜ਼ਨ ਵਿਚੋਂ); ਝੰਗ, ਮੁਲਤਾਨ, ਮੁਜ਼ੱਫ਼ਰਗੜ੍ਹ, ਡੇਰਾ ਗ਼ਾਜ਼ੀ ਖ਼ਾਂ (ਮੁਲਤਾਨ ਸਬ ਡਵੀਜ਼ਨ ਵਿਚੋਂ)।

ਇਨ੍ਹਾਂ ਜ਼ਿਲ੍ਹਿਆਂ ਨੂੰ ਅੱਡ ਕਰਨ ਨਾਲ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੀ ਆਬਾਦੀ

ਤਕਰੀਬਨ ਇਕੋ ਜਿੰਨੀ ਹੋ ਜਾਣੀ ਸੀ ਤੇ ਸ਼੍ਰੋਮਣੀ ਅਕਾਲੀ ਦਲ ਦਾ ਅਨੁਮਾਨ ਸੀ ਕਿ ਇਸ ਤਰ੍ਹਾਂ ਕਰਨ ਨਾਲ ਕੋਈ ਫ਼ਿਰਕਾ ਕਿਸੇ ਦੂਜੇ ਫ਼ਿਰਕੇ 'ਤੇ ਜ਼ੁਲਮ ਨਹੀਂ ਕਰ ਸਕੇਗਾ ਤੇ ਇਸ ਤਰ੍ਹਾਂ ਬਹੁਤ ਸਾਰਾ ਇਲਾਕਾ ਵੀ ਪਾਕਿਸਤਾਨ ਦੇ ਅਧੀਨ ਆਉਣ ਤੋਂ ਬਚ ਸਕਦਾ ਸੀ। ਗਿਆਨੀ ਸ਼ੇਰ ਸਿੰਘ ਪ੍ਰਸਿਧ ਅਕਾਲੀ ਲੀਡਰ ਨੇ ਇਸ ਸਕੀਮ ਦਾ ਮੁਲਾਂਕਣ ਇਨ੍ਹਾਂ ਅੱਖਰਾਂ ਵਿਚ ਕੀਤਾ, "ਕਿਉਂਕਿ ਸਾਡੀ ਆਬਾਦੀ ਕਾਫ਼ੀ ਨਹੀਂ ਇਸ ਲਈ ਅਸੀਂ ਆਪਣੀ ਬਹੁ-ਗਿਣਤੀ ਵਾਲੇ ਸੂਬੇ ਦੀ ਮੰਗ ਨਹੀਂ ਕਰ ਸਕਦੇ। ਪਰ ਸਾਡੀ ਇਹ ਮੰਗ ਹੈ ਕਿ ਪੰਜਾਬ ਤਕਸੀਮ ਹੋ ਕੇ ਇਕ ਸੂਬਾ ਅਜਿਹਾ ਬਣੇ ਜਿਸ ਵਿਚ ਸਾਡੀ ਆਵਾਜ਼ ਕਿਸੇ ਬਹੁ-ਗਿਣਤੀ ਦੇ ਅਧੀਨ ਨਾ ਹੋਵੇ। ਇਸ ਸੂਬੇ ਵਿਚ ਸਾਡੀ ਕੌਮ ਦੀ ਭਾਰੀ ਬਹੁ-ਗਿਣਤੀ ਆ ਜਾਵੇ।"

ਸਿਖ ਨੇਤਾਵਾਂ ਨੂੰ ਇਹ ਨਜ਼ਰ ਆ ਰਿਹਾ ਸੀ ਕਿ ਬ੍ਰਿਟਿਸ਼ ਸਰਕਾਰ ਪਾਕਿਸਤਾਨ ਸਕੀਮ ਨੂੰ ਅਖ਼ੀਰ 'ਤੇ ਮੰਨ ਲਵੇਗੀ ਤੇ ਪਾਕਿਸਤਾਨ ਵਿਚ ਉਹ ਸੂਬੇ ਆਉਂਦੇ ਹਨ ਜੋ ਮੁਸਲਮਾਨ ਬਹੁ-ਗਿਣਤੀ ਵਾਲੇ ਹੋਣਗੇ। ਇਹ ਗੱਲ ਸਰ ਸਟੈਫੋਰਡ ਕ੍ਰਿਪਸ ਦੀਆਂ ਤਜਵੀਜ਼ਾਂ ਤੋਂ ਭਲੀ ਪ੍ਰਕਾਰ ਸਮਝ ਆ ਜਾਂਦੀ ਸੀ। ਅੰਬਾਲਾ ਡਵੀਜ਼ਨ ਨੂੰ ਪਾਕਿਸਤਾਨ ਤੋਂ ਬਾਹਰ ਰਖਣ ਲਈ ਮੁਸਲਮਾਨ ਨੇਤਾ ਸਹਿਮਤ ਸਨ। 1929 ਵਿਚ ਸਰ ਮੁਹੰਮਦ ਇਕਬਾਲ ਜਿਸ ਨੂੰ ਪਾਕਿਸਤਾਨ ਦੇ ਖ਼ਿਆਲ ਦਾ ਜਨਮ-ਦਾਤਾ ਕਿਹਾ ਜਾਂਦਾ ਹੈ, ਨੇ ਕਿਹਾ ਸੀ ਕਿ ਅੰਬਾਲਾ ਡਵੀਜ਼ਨ ਤੇ ਕੁਝ ਹੋਰ ਜ਼ਿਲ੍ਹਿਆਂ ਨੂੰ ਮੁਸਲਿਮ ਰਾਜ ਤੋਂ ਅੱਡ ਰੱਖਣਾ ਠੀਕ ਹੋਵੇਗਾ। ਕਈ ਅੰਗਰੇਜ਼ ਲੇਖਕਾਂ ਦਾ ਖ਼ਿਆਲ ਹੈ ਕਿ ਪਾਕਿਸਤਾਨ ਦੇ ਮਤੇ ਵਿਚ ਅੱਖਰ 'ਇਲਾਕਾਈ ਤਬਦੀਲੀ' ਵਿਸ਼ੇਸ਼ ਕਰਕੇ ਅੰਬਾਲਾ ਡਵੀਜ਼ਨ ਨੂੰ ਅੱਡ ਕਰਨ ਲਈ ਲਿਖੇ ਗਏ ਸਨ। ਮਤਭੇਦ ਕੇਵਲ ਜਲੰਧਰ ਡਵੀਜ਼ਨ ਅਤੇ ਲਾਹੌਰ ਡਵੀਜ਼ਨ ਦੇ ਕੁਝ ਜ਼ਿਲ੍ਹਿਆਂ ਦਾ ਹੀ ਸੀ ਜਿਥੇ ਜ਼ਿਆਦਾ ਸਿਖ ਵਸੋਂ ਸੀ। ਇਸ ਲਈ ਸਿਖ ਆਜ਼ਾਦ ਪੰਜਾਬ ਸਕੀਮ ਰਾਹੀਂ ਪੰਜਾਬ ਦੇ ਬਟਵਾਰੇ ਦੀ ਮੰਗ ਕਰ ਰਹੇ ਸਨ।

# 3

# ਕੈਬਨਿਟ ਮਿਸ਼ਨ ਦੀ ਅਸਫਲਤਾ ਅਤੇ ਫ਼ਿਰਕੂ ਫ਼ਸਾਦਾਂ ਦਾ ਆਰੰਭ

24 ਮਈ 1964 ਨੂੰ ਮੈਂ ਲੰਡਨ ਦੇ ਦੱਖਣ ਵਿਚ ਸਸੈਕਸ ਦੇ ਇਕ ਪਿੰਡ ਟੱਨਬ੍ਰਿਜ ਵੈਲਜ਼ ਦੇ ਕੋਲ ਬਿਰਚਡੱਨ ਕਾਰਨਰ ਗਰੂਮਬ੍ਰਿਜ ਜਾਣਾ ਸੀ। ਇੰਗਲੈਂਡ ਦੇ ਦੂਰ-ਦੁਰਾਡੇ ਪਿੰਡ ਵੀ ਪੱਕੀਆਂ ਸੜਕਾਂ ਨਾਲ ਜੁੜੇ ਹੋਏ ਹਨ। ਪਿੰਡਾਂ ਦੀਆਂ ਬੱਸਾਂ ਵਿਚ ਆਮ ਤੌਰ 'ਤੇ ਇਕ ਡਰਾਈਵਰ ਹੀ ਹੁੰਦਾ ਹੈ ਜੋ ਕੰਡਕਟਰ ਦਾ ਕੰਮ ਵੀ ਕਰਦਾ ਹੈ, ਭਾਵ ਸਵਾਰੀਆਂ ਨੂੰ ਟਿਕਟਾਂ ਵੀ ਉਹੀ ਦਿੰਦਾ ਹੈ। ਮੈਂ ਦੋ ਕੁ ਵਜੇ ਬਿਰਚਡੱਨ ਕਾਰਨਰ ਗਰੂਮਬ੍ਰਿਜ ਪਹੁੰਚ ਗਿਆ। ਇਥੇ ਮੇਰਾ ਸਵਾਗਤ ਛੇ ਫ਼ੁਟ ਲੰਮੇ ਅੰਗਰੇਜ਼, ਭਰਵੇਂ ਸਰੀਰ ਵਾਲੇ ਮੇਜਰ ਜੇਮਜ਼ ਸ਼ਾਰਟ ਤੇ ਉਸ ਦੇ ਪਰਿਵਾਰ ਨੇ ਕੀਤਾ। ਪਹਿਲਾ ਸਵਾਲ ਜੋ ਮੇਜਰ ਸ਼ਾਰਟ ਨੇ ਮੇਰੇ 'ਤੇ ਕੀਤਾ, ਉਹ ਇਹ ਸੀ, "ਤੁਸੀਂ ਪੰਜਾਬ ਦੇ ਕਿਸ ਹਿੱਸੇ ਦੇ ਹੋ ?" ਮੈਂ ਕਿਹਾ, "ਗੁਜਰਾਂਵਾਲੇ ਜ਼ਿਲ੍ਹੇ ਦੇ।" ਉਹ ਖ਼ੁਸ਼ੀ ਨਾਲ ਅੰਦਰ ਗਿਆ ਤੇ ਆਪਣੀ ਧਰਮ ਪਤਨੀ ਨੂੰ ਕਿਹਾ, "ਕਿਰਪਾਲ ਸਿੰਘ ਵੀ ਮਾਝੇ ਦਾ ਹੀ ਹੈ।" ਮੇਜਰ ਸ਼ਾਰਟ ਦੀ ਇਕ ਲੜਕੀ ਜੋ ਵਿਆਹੀ ਹੋਈ ਸੀ, ਆਪਣੇ ਬੱਚਿਆਂ ਸਮੇਤ ਆਪਣੇ ਮਾਪਿਆਂ ਨੂੰ ਮਿਲਣ ਆਈ ਹੋਈ ਸੀ। ਮੇਰੇ ਲਈ ਚਾਹ ਬਣਾਉਂਦਿਆਂ ਉਸ ਕਿਹਾ, "ਮੇਰੇ ਡੈਡੀ ਨੇ ਸਿੱਖਾਂ ਵਿਚ ਰਹਿਣ ਕਰਕੇ ਸਿੱਖਾਂ ਵਾਲੀਆਂ ਆਦਤਾਂ ਅਪਣਾ ਲਈਆਂ ਹਨ। ਸਿਖ ਬਹੁਤ ਮਿੱਠਾ ਖਾਂਦੇ ਹਨ, ਮੇਰੇ ਡੈਡੀ ਵੀ ਬਹੁਤ ਮਿੱਠਾ ਖਾਂਦੇ ਹਨ।" ਇਸ 'ਤੇ ਮੇਜਰ ਸ਼ਾਰਟ ਤੇ ਮੈਂ ਹੱਸ ਪਏ।

ਮੇਰੀ ਮੇਜਰ ਸ਼ਾਰਟ ਨਾਲ ਜਾਣ-ਪਛਾਣ ਮਾਸਟਰ ਤਾਰਾ ਸਿੰਘ ਜੀ ਨੇ ਕਰਵਾਈ, ਮਾਸਟਰ ਜੀ ਨਾਲ ਮੇਰੇ ਸੰਬੰਧ ਉਸ ਸਮੇਂ ਬਣੇ ਜਦੋਂ ਮੈਂ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਕੰਮ ਕਰਦਾ ਸਾਂ। ਉਸ ਸਮੇਂ ਉਨ੍ਹਾਂ ਦੀ ਸਪੁੱਤਰੀ ਬੀਬੀ ਰਾਜਿੰਦਰ ਕੌਰ ਵੀ ਖ਼ਾਲਸਾ ਕਾਲਜ ਵਿਚ ਪੜ੍ਹਦੀ ਸੀ। ਮੈਂ ਮਾਸਟਰ ਜੀ ਨੂੰ ਕਈ ਵਾਰ ਮਿਲਿਆ। ਉਹ ਮੇਰੀ ਗੱਲ ਦਾ ਉੱਤਰ ਬੜੇ ਧੀਰਜ ਨਾਲ ਦਿੰਦੇ ਸਨ। 1964 ਵਿਚ ਜਦੋਂ ਮੈਂ ਇੰਗਲੈਂਡ ਜਾਣਾ ਸੀ ਤੇ ਆਪਣੀ ਖੋਜ ਲਈ ਸ਼ਨਾਖ਼ਤੀ ਅਤੇ ਸਿਫ਼ਾਰਸ਼ੀ ਚਿੱਠੀਆਂ ਇਕੱਠੀਆਂ ਕਰ ਰਿਹਾ ਸਾਂ ਤਾਂ ਮੈਂ ਮਾਸਟਰ ਜੀ ਨੂੰ ਵੀ ਬੇਨਤੀ ਕੀਤੀ ਕਿ ਮੇਰੀ ਸਹਾਇਤਾ ਕਰੋ ਤੇ ਕਿਸੇ ਲਾਭਦਾਇਕ ਵਿਅਕਤੀ ਨਾਲ ਜਾਣ-ਪਛਾਣ ਕਰਵਾਉਣ ਦੀ ਕ੍ਰਿਪਾਲਤਾ ਕਰੋ। ਮਾਸਟਰ ਜੀ ਨੂੰ ਪਤਾ ਸੀ ਕਿ ਮੈਂ ਪੰਜਾਬ ਦੇ ਬਟਵਾਰੇ 'ਤੇ ਕੰਮ ਕਰ ਰਿਹਾ ਹਾਂ ਇਸ ਲਈ ਜੋ ਚਿੱਠੀ ਉਹਨਾਂ ਮੇਜਰ ਸ਼ਾਰਟ ਦੇ ਨਾਂ ਦਿੱਤੀ, ਉਸ ਵਿਚ ਲਿਖਿਆ ਸੀ, "ਪ੍ਰੋਫ਼ੈਸਰ ਕਿਰਪਾਲ ਸਿੰਘ ਸਿੱਖਾਂ ਦਾ ਇਤਿਹਾਸਕਾਰ ਹੈ, ਤੁਸੀਂ ਜਿਤਨੀ ਇਸ ਦੀ ਸਹਾਇਤਾ ਕਰ ਸਕਦੇ ਹੋ, ਕਰੋ।" ਮੇਜਰ ਸ਼ਾਰਟ ਦੇ ਦਿਲ ਵਿਚ ਮਾਸਟਰ ਜੀ ਲਈ ਬਹੁਤ ਸਤਿਕਾਰ ਸੀ।

ਮੇਜਰ ਸ਼ਾਰਟ ਨੇ ਮੇਰੀ ਹਰ ਤਰੀਕੇ ਨਾਲ ਸਹਾਇਤਾ ਕੀਤੀ। ਮੇਜਰ ਸ਼ਾਰਟ ਦੇ ਪਿੰਡ ਕੋਲ ਇਕ ਪਿੰਡ ਪੈਨਸਹਰਟ ਸੀ, ਜਿਥੋਂ ਦੇ ਸਰ ਹੈਨਰੀ ਹਾਰਡਿੰਗ ਤੇ ਫੇਰ ਲਾਰਡ ਹਾਰਡਿੰਗ ਰਹਿਣ ਵਾਲੇ ਸਨ। ਇਹ ਹਾਰਡਿੰਗ ਉਹ ਸੀ ਜਿਸ ਨੂੰ ਸਿਖ 'ਟੁੰਡਾਲਾਟ' ਕਹਿੰਦੇ ਸਨ, ਜਿਸ ਨੇ ਸਿੱਖਾਂ ਵਿਰੁੱਧ ਅੰਗਰੇਜ਼ਾਂ ਦੀ ਪਹਿਲੀ ਲੜਾਈ ਲੜੀ। ਇਸੇ ਲਾਰਡ ਹਾਰਡਿੰਗ ਦਾ ਪੋਤਾ ਵਾਇਸਰਾਏ ਹਾਰਡਿੰਗ 1912 ਵਿਚ ਵਾਇਸਰਾਏ ਬਣ ਕੇ ਭਾਰਤ ਵਿਚ ਆਇਆ। ਇਨ੍ਹਾਂ ਦੇ ਘਰ ਸਿੱਖਾਂ ਨਾਲ ਸਬੰਧਤ ਬਹੁਤ ਰਿਕਾਰਡ ਸੁਰੱਖਿਅਤ ਸਨ। ਮੇਜਰ ਸ਼ਾਰਟ ਨੇ ਹੈਲਨ ਲੇਡੀ ਹਾਰਡਿੰਗ ਨਾਲ ਮੇਰੀ ਜਾਣ-ਪਛਾਣ ਕਰਵਾ ਦਿੱਤੀ। ਹੈਲਨ ਲੇਡੀ ਹਾਰਡਿੰਗ ਵਾਇਸਰਾਏ ਹਾਰਡਿੰਗ ਦੀ ਨੂੰਹ ਸੀ ਤੇ ਇਹ ਪੈਨਸਹਰਟ ਰਹਿੰਦੀ ਸੀ। ਇਸ ਤਰ੍ਹਾਂ ਇਹ ਰਿਕਾਰਡ ਪਹਿਲੀ ਵਾਰੀ ਮਾਈਕਰੋਫ਼ਿਲਮ ਬਣ ਕੇ ਭਾਰਤ ਆਇਆ। (ਇਹ ਰਿਕਾਰਡ ਮੈਂ ਟਾਈਪ ਵੀ ਕਰਵਾ ਲਿਆ ਹੈ ਤੇ ਛਪਵਾਉਣ ਲਈ ਯਤਨਸ਼ੀਲ ਹਾਂ)।

1947 ਵਿਚ ਮੇਜਰ ਸ਼ਾਰਟ ਸਿਖ ਸਮੱਸਿਆਵਾਂ ਲਈ ਮਾਹਿਰ ਸਮਝੇ ਜਾਂਦੇ ਸਨ। ਉਹ ਬਾਰ੍ਹਵੀਂ ਸਿਖ ਰੈਜਮੈਂਟ ਵਿਚ ਸਨ ਤੇ 1931 ਵਿਚ ਰਿਟਾਇਰ ਹੋਏ ਸਨ। ਦੂਸਰੇ ਸੰਸਾਰ ਯੁੱਧ ਸਮੇਂ ਉਨ੍ਹਾਂ ਨੂੰ ਦੁਬਾਰਾ ਸਰਵਿਸ ਵਿਚ ਲੈ ਲਿਆ ਗਿਆ। ਜਦੋਂ 1940 ਵਿਚ ਸੈਂਟਰਲ ਇੰਡੀਅਨ ਹਾਰਸ ਦੇ ਸਿਖ ਸਕਵੈਡਰਨ ਨੇ ਮਿਡਲ ਈਸਟ ਜਾਣ ਤੋਂ ਇਨਕਾਰ ਕੀਤਾ ਤਾਂ ਮੇਜਰ ਸ਼ਾਰਟ ਨੇ ਮੌਕਾ ਸੰਭਾਲਿਆ ਤੇ ਸਿਖ ਸਕਵੈਡਰਨ ਨੂੰ ਸਮਝਾ ਕੇ ਮਿਡਲ ਈਸਟ ਜਾਣ ਲਈ ਮਨਾ ਲਿਆ। ਜੰਗ ਦੇ ਦੌਰਾਨ ਸਿੱਖਾਂ ਦੀ ਭਰਤੀ ਨੂੰ ਬਰਕਰਾਰ ਰੱਖਣ ਲਈ ਉਸ ਨੇ ਅਕਾਲੀਆਂ ਤੇ ਯੂਨੀਅਨਿਸਟਾਂ ਦਾ ਸਮਝੌਤਾ ਕਰਵਾ ਕੇ ਸਰਦਾਰ ਬਲਦੇਵ ਸਿੰਘ ਪੈਕਟ ਕਰਵਾਇਆ। ਜਦੋਂ 1942 ਵਿਚ ਸਰ ਸਟੈਫੋਰਡ ਕ੍ਰਿਪਸ ਭਾਰਤ ਆਇਆ ਤਾਂ ਉਹ ਉਸ ਨੂੰ ਸਿਖ ਦ੍ਰਿਸ਼ਟੀਕੋਨ ਸਮਝਾਉਣ ਵਿਚ ਸਹਾਈ ਹੋਇਆ। 1946 ਵਿਚ ਜੋ ਕੈਬਨਿਟ ਮਿਸ਼ਨ ਭਾਰਤ ਆਇਆ, ਉਸ ਨਾਲ ਮੇਜਰ ਸ਼ਾਰਟ ਵੀ ਆਇਆ ਸੀ। ਇਸ ਵਾਰੀ ਉਹ ਸਰ ਸਟੈਫੋਰਡ ਕ੍ਰਿਪਸ ਦਾ ਪੀ.ਏ. ਬਣ ਕੇ ਆਇਆ। ਮੇਜਰ ਸ਼ਾਰਟ ਨੇ ਮੈਨੂੰ ਦੱਸਿਆ ਕਿ ਉਹ ਸਰ ਸਟੈਫੋਰਡ ਕ੍ਰਿਪਸ ਨੂੰ ਆਪਣੀ ਧਰਮ ਪਤਨੀ ਦੇ ਇਕ ਸੰਬੰਧੀ ਰਾਹੀਂ ਜਾਣਦਾ ਸੀ।

ਮੈਂ ਮੇਜਰ ਸ਼ਾਰਟ ਕੋਲੋਂ ਪੁੱਛਿਆ ਕਿ ਜਦੋਂ ਤੁਸੀਂ 1947 ਵਿਚ ਭਾਰਤ ਆਏ ਤਾਂ ਤੁਹਾਡਾ ਕੀ ਅਹੁਦਾ ਸੀ ਤੇ ਤੁਹਾਨੂੰ ਕੀ ਕੰਮ ਸੌਂਪਿਆ ਗਿਆ? ਕੀ ਤੁਹਾਨੂੰ ਲਾਰਡ ਮਾਊਂਟਬੇਟਨ ਨੇ ਆਪਣੇ ਸਟਾਫ਼ ਨਾਲ ਲਿਆਂਦਾ ਸੀ? ਮੇਜਰ ਸ਼ਾਰਟ ਨੇ ਉੱਤਰ ਵਿਚ ਕਿਹਾ ਕਿ ਜਦੋਂ ਲਾਰਡ ਮਾਊਂਟਬੇਟਨ ਆਪਣੇ ਸਟਾਫ਼ ਦੀ ਚੋਣ ਕਰ ਰਿਹਾ ਸੀ ਤਾਂ ਉਸ ਨੂੰ ਵੀ ਇੰਟਰਵਿਊ ਲਈ ਸੱਦਿਆ ਗਿਆ, ਪਰ ਸਟਾਫ਼ ਨਾਲ ਚੁਣਿਆ ਨਹੀਂ ਸੀ। ਜੁਲਾਈ ਵਿਚ ਬਲਦੇਵ ਸਿੰਘ ਦੇ ਕਹਿਣ 'ਤੇ ਮੇਜਰ ਸ਼ਾਰਟ ਨੂੰ ਭਾਰਤ ਵਿਚ ਸੱਦਿਆ ਗਿਆ। ਲਾਰਡ ਇਸਮੇਂ ਨੇ ਮੈਨੂੰ ਦੱਸਿਆ ਕਿ ਮੇਜਰ ਸ਼ਾਰਟ ਉਸ ਦਾ ਪੀ.ਏ. ਸੀ ਪਰ ਬਲਦੇਵ ਸਿੰਘ ਦੇ ਘਰ ਰਹਿੰਦਾ ਸੀ। ਮੇਜਰ ਸ਼ਾਰਟ ਨੇ ਕਿਹਾ ਕਿ ਮੈਂ ਬਲਦੇਵ ਸਿੰਘ ਦਾ ਪੀ.ਏ. ਸਾਂ ਪਰ ਮੇਰੀ ਤਨਖ਼ਾਹ ਭਾਰਤ ਸਰਕਾਰ ਦਿੰਦੀ ਸੀ ਤੇ ਮੇਰਾ ਕੰਮ ਬਲਦੇਵ ਸਿੰਘ ਦੇ ਵਿਚਾਰਾਂ ਨੂੰ ਲਾਰਡ ਮਾਊਂਟਬੇਟਨ ਤਕ ਪਹੁੰਚਾਉਣਾ ਸੀ, ਮੈਂ 22 ਜੁਲਾਈ 1947 ਨੂੰ ਭਾਰਤ ਆਇਆ ਸਾਂ। ਮੇਰਾ ਪ੍ਰਸ਼ਨ ਸੀ ਕਿ ਤੁਸੀਂ ਸਿੱਖਾਂ ਲਈ ਕੀ ਕੀਤਾ? ਇਸ ਦਾ ਉੱਤਰ ਵੀ ਮੇਜਰ ਸ਼ਾਰਟ ਨੇ ਬੜਾ ਸਪੱਸ਼ਟ ਦਿੱਤਾ ਕਿ ਜਦੋਂ ਮੈਨੂੰ ਸੱਦਿਆ ਗਿਆ (ਭਾਵ 22 ਜੁਲਾਈ 1947) ਉਸ ਵਕਤ ਤਕ ਸਭ ਫ਼ੈਸਲੇ ਹੋ ਚੁਕੇ ਸਨ। ਉਸ ਹਾਲਤ ਵਿਚ ਜੋ ਮੈਂ ਕਰ ਸਕਦਾ ਸਾਂ, ਕੀਤਾ। ਮੈਂ ਲਾਰਡ ਮਾਊਂਟਬੇਟਨ ਨੂੰ ਯਕੀਨ ਦੁਆਉਣ ਦਾ ਯਤਨ ਕੀਤਾ ਕਿ ਸਿਖ ਕੇਵਲ ਬਲਦੇਵ

ਸਿੰਘ ਦੀ ਲੀਡਰਸ਼ਿਪ 'ਤੇ ਨਿਰਭਰ ਨਹੀਂ ਕਰਦੇ, ਉਹ ਆਪਣੀਆਂ ਫ਼ੌਜੀ ਸੇਵਾਵਾਂ ਕਰਕੇ ਅੰਗਰੇਜ਼ਾਂ ਕੋਲੋਂ ਇਨਸਾਫ਼ ਦੀ ਆਸ ਰੱਖਦੇ ਹਨ। ਮਾਊਂਟਬੇਟਨ ਇਸ ਗੱਲ ਨਾਲ ਸਹਿਮਤ ਸੀ।

## ਕੈਬਨਿਟ ਮਿਸ਼ਨ ਪਲੈਨ

1946 ਵਿਚ ਇੰਗਲੈਂਡ ਦੀ ਸਰਕਾਰ ਨੇ ਭਾਰਤ ਵਿਚ ਸੱਤਾ ਬਦਲਣ (Transfer of Power) ਲਈ ਇਕ ਕੈਬਨਿਟ ਮਿਸ਼ਨ ਭੇਜਿਆ। ਉਸ ਦੇ ਤਿੰਨ ਮੈਂਬਰ ਸਨ :

1. ਪੈਥਿਕ ਲਾਰੈਂਸ
2. ਸਟੈਫੋਰਡ ਕ੍ਰਿਪਸ
3. ਏ.ਵੀ. ਅਲੈਗਜ਼ੈਂਡਰ

ਇਨ੍ਹਾਂ ਨੇ 16 ਮਈ 1946 ਨੂੰ ਇਕ-ਇਕ ਖਰੜਾ ਸਭ ਪਾਰਟੀਆਂ ਨੂੰ ਭੇਜਿਆ ਜੋ 'ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ' ਕਰਕੇ ਪ੍ਰਸਿੱਧ ਹੈ। ਇਸ ਦੇ ਦੋ ਭਾਗ ਸਨ—ਸਥਾਈ ਤੇ ਦੂਜਾ ਆਰਜ਼ੀ।

**ਸਥਾਈ ਭਾਗ :** ਇਸ ਅਨੁਸਾਰ ਕੇਂਦਰੀ ਸਰਕਾਰ ਇਕ ਕਾਨੂੰਨ-ਘੜਨੀ ਸਭਾ ਸਥਾਪਤ ਕਰੇਗੀ ਜਿਸ ਵਿਚ ਹਿੰਦੂ ਬਹੁ-ਗਿਣਤੀ ਵਾਲੇ ਸੂਬਿਆਂ ਦੇ ਅਤੇ ਮੁਸਲਮਾਨ ਬਹੁ-ਗਿਣਤੀ ਵਾਲੇ ਸੂਬਿਆਂ ਦੇ ਪ੍ਰਤੀਨਿਧ ਇੱਕੋ ਜਿੰਨੇ ਹੋਣਗੇ। ਇਸ ਅਧੀਨ ਸੁਰੱਖਿਅਤ, ਵਿਦੇਸ਼ੀ ਸਬੰਧ, ਆਵਾਜਾਈ ਦੇ ਸਾਧਨ ਅਤੇ ਅਰਥ ਵਿਭਾਗ ਹੋਣਗੇ। ਬਾਕੀ ਦੇ ਸਾਰੇ ਮਹਿਕਮੇ ਸੂਬਿਆਂ ਕੋਲ ਹੋਣਗੇ। ਹਰ ਸੂਬਾ ਦਸਾਂ ਸਾਲਾਂ ਪਿਛੋਂ ਵਿਧਾਨ ਵਿਚ ਤਬਦੀਲੀ ਕਰਵਾ ਸਕੇਗਾ। ਇਸ ਸਕੀਮ ਅਨੁਸਾਰ ਹਿੰਦੂ ਬਹੁ-ਗਿਣਤੀ ਵਾਲੇ ਸੂਬੇ ਅਤੇ ਮੁਸਲਮਾਨ ਬਹੁ-ਗਿਣਤੀ ਵਾਲੇ ਸੂਬੇ ਅੱਡ ਹੋ ਕੇ ਆਪੋ ਆਪਣਾ ਵਿਧਾਨ ਬਣਾਉਣਗੇ। ਇਸ ਤਰ੍ਹਾਂ ਸੂਬਿਆਂ ਦੇ ਹੇਠ-ਲਿਖਤ ਗਰੁੱਪ ਬਣਾਏ ਗਏ :

1. ਬਿਹਾਰ, ਉੜੀਸਾ, ਯੂ.ਪੀ., ਸੀ.ਪੀ., ਬੰਬਈ ਅਤੇ ਮਦਰਾਸ।
2. ਆਸਾਮ ਅਤੇ ਬੰਗਾਲ।
3. ਪੰਜਾਬ, ਫ਼ਰੰਟੀਅਰ ਅਤੇ ਸਿੰਧ।

ਇਸ ਸਕੀਮ ਦੀ ਸਭ ਤੋਂ ਵੱਡੀ ਤੇ ਔਖੀ ਸ਼ਰਤ ਇਹ ਸੀ ਕਿ ਸੂਬਿਆਂ ਦੀ ਜੁੱਟਬੰਦੀ ਕੀਤੀ ਜਾਵੇ ਕਿਉਂਕਿ ਇਸ ਨਾਲ ਮੁਸਲਿਮ ਲੀਗ ਦੀ ਮੁੱਢਲੀ ਸ਼ਰਤ ਪੂਰੀ ਹੁੰਦੀ ਸੀ ਕਿ ਉਹ ਹਿੰਦੂ ਗ਼ਲਬੇ ਥੱਲੇ ਨਹੀਂ ਰਹਿ ਸਕਦੇ। ਕਾਂਗਰਸ ਸੂਬਿਆਂ ਦੀ ਜ਼ਰੂਰੀ ਜੁੱਟਬੰਦੀ ਦੇ ਸਖ਼ਤ ਵਿਰੁੱਧ ਸੀ ਪਰ ਕਾਨੂੰਨ-ਘੜਨੀ ਸਭਾ ਬਣਾਉਣ ਦੇ ਹੱਕ ਵਿਚ ਸੀ। ਸਿਖ, ਮੁਸਲਮਾਨ ਗ਼ਲਬੇ ਦੇ ਵਿਰੁੱਧ ਲੜਦੇ ਆ ਰਹੇ ਸਨ। ਪੰਜਾਬ ਇਕ ਮੁਸਲਿਮ ਬਹੁ-ਗਿਣਤੀ ਵਾਲਾ ਸੂਬਾ ਹੋਣ ਕਰਕੇ ਫ਼ਰੰਟੀਅਰ ਤੇ ਸਿੰਧ ਨਾਲ ਮਿਲਦਾ ਸੀ। ਇਸ ਤਰ੍ਹਾਂ ਸਿੱਖਾਂ ਉੱਤੇ ਮੁਸਲਿਮ ਗ਼ਲਬਾ ਪੱਕਾ ਤੇ ਮਜ਼ਬੂਤ ਹੁੰਦਾ ਸੀ। ਸੂਬਿਆਂ ਦੀ ਜ਼ਰੂਰੀ ਜੁੱਟਬੰਦੀ ਨਾਲ ਪੰਜਾਬ, ਪੂਰਬ-ਪੱਛਮੀ, ਉੱਤਰੀ ਸਰਹੱਦੀ ਸੂਬਾ ਅਤੇ ਸਿੰਧ ਦੇ ਜੁੱਟ ਦੀ ਕਾਨੂੰਨ-ਘੜਨੀ ਸਭਾ ਦੀ ਪ੍ਰਤੀਨਿਧਤਾ ਆਬਾਦੀ ਦੇ ਆਧਾਰ 'ਤੇ ਹੋਣੀ ਸੀ। ਇਸ ਵਿਚ 23 ਮੁਸਲਮਾਨ, 9 ਹਿੰਦੂ ਅਤੇ 4 ਸਿਖ ਆਉਂਦੇ ਸਨ। ਇਹ ਸਿੱਖਾਂ ਲਈ ਬਹੁਤ ਚਿੰਤਾ ਦਾ ਕਾਰਨ ਸੀ। ਇਸ ਲਈ ਮਾਸਟਰ ਤਾਰਾ ਸਿੰਘ ਨੇ ਲਾਰਡ ਪੈਥਿਕ ਲਾਰੈਂਸ ਨੂੰ ਲਿਖਿਆ, "ਸਿੱਖਾਂ ਨੂੰ ਪੂਰੇ ਤੌਰ 'ਤੇ ਮੁਸਲਮਾਨਾਂ ਦੇ ਰਹਿਮ 'ਤੇ ਛੱਡਿਆ ਗਿਆ ਹੈ......ਜੇਕਰ ਬ੍ਰਿਟਿਸ਼ ਸਰਕਾਰ ਸਿੱਖਾਂ ਦੇ ਜਜ਼ਬਾਤ ਤੋਂ ਜਾਣੂ ਨਹੀਂ ਤਾਂ ਸਿੱਖਾਂ ਨੂੰ ਕੁਝ ਤਰੀਕੇ ਅਖ਼ਤਿਆਰ ਕਰਨੇ ਪੈਣਗੇ, ਜਿਨ੍ਹਾਂ ਨਾਲ ਸਭ ਧਿਰਾਂ ਨੂੰ

ਸਿੱਖਾਂ ਦੇ ਤੌਖ਼ਲਿਆਂ ਦੀ ਅਸਲੀਅਤ ਬਾਰੇ ਯਕੀਨ ਹੋ ਜਾਏ.....।" ਸ਼੍ਰੋਮਣੀ ਅਕਾਲੀ ਦਲ ਦੇ ਮੈਮੋਰੰਡਮ ਵਿਚ ਕਿਹਾ ਗਿਆ ਕਿ ਸਿਖ ਮੁਸਲਮਾਨਾਂ ਦੇ ਸਦੀਵੀ ਗ਼ਲਬੇ ਥੱਲੇ ਕਦੀ ਨਹੀਂ ਰਹਿ ਸਕਦੇ, ਸਿੱਖਾਂ ਨੂੰ ਵਧੇਰੀ ਪ੍ਰਤੀਨਿਧਤਾ ਦਿੱਤੀ ਜਾਏ ਜਾਂ ਮੌਜੂਦਾ ਪੰਜਾਬ ਵਿਚੋਂ ਇਕ ਨਵੇਂ ਪ੍ਰਾਂਤ ਦਾ ਨਿਰਮਾਣ ਕੀਤਾ ਜਾਏ ਜੋ ਸੰਯੁਕਤ ਭਾਰਤ ਦਾ ਇਕ ਵੱਖਰਾ ਸੂਬਾ ਹੋਵੇ। ਇਸ ਨਵੇਂ ਸੂਬੇ ਵਿਚ ਸਿੱਖਾਂ ਦੇ ਮਹਾਨਤਾ ਵਾਲੇ ਗੁਰਦੁਆਰੇ ਤੇ ਸਿੱਖਾਂ ਦੀ ਆਬਾਦੀ ਦੀ ਬਹੁ-ਗਿਣਤੀ ਆ ਜਾਏ.....ਪਾਕਿਸਤਾਨ ਬਣਨ ਦੀ ਸੂਰਤ ਵਿਚ ਸਿੱਖਾਂ ਦੀ ਵੀ ਵੱਖਰੀ ਖ਼ੁਦ-ਮੁਖਤਿਆਰ ਸਟੇਟ ਬਣਨੀ ਚਾਹੀਦੀ ਹੈ.....।

**ਆਰਜ਼ੀ :** ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਦਾ ਦੂਜਾ ਭਾਗ ਆਰਜ਼ੀ ਸਰਕਾਰ ਬਣਾਉਣ ਦਾ ਸੀ ਜਿਸ ਨੂੰ ਅੰਤਰਿਮ ਸਰਕਾਰ ਕਿਹਾ ਜਾਂਦਾ ਹੈ। ਮੁਸਲਿਮ ਲੀਗ ਨੇ ਕੈਬਨਿਟ ਮਿਸ਼ਨ ਦੀਆਂ ਸਥਾਈ ਤਜਵੀਜ਼ਾਂ ਮੰਨ ਲਈਆਂ ਸਨ ਪਰ ਆਰਜ਼ੀ ਸਰਕਾਰ ਵਾਲੀਆਂ ਤਜਵੀਜ਼ਾਂ ਰੱਦ ਕਰ ਦਿੱਤੀਆਂ ਸਨ। ਕਾਂਗਰਸ ਆਰਜ਼ੀ ਸਰਕਾਰ ਵਿਚ ਆਉਣਾ ਮੰਨ ਗਈ ਸੀ। ਲਾਰਡ ਵੇਵਲ ਨੇ, ਜੋ ਉਸ ਸਮੇਂ ਵਾਇਸਰਾਏ ਸਨ, ਪੰਡਿਤ ਨਹਿਰੂ ਨੂੰ ਸੱਦ ਕੇ ਸਰਕਾਰ ਬਣਾਉਣ ਲਈ ਕਿਹਾ ਸੀ। ਇਸ 'ਤੇ ਮੁਸਲਿਮ ਲੀਗ ਤੇ ਉਸ ਦੇ ਪ੍ਰਧਾਨ ਮਿਸਟਰ ਜਿਨਾਹ ਬਹੁਤ ਪ੍ਰੇਸ਼ਾਨ ਹੋਏ। ਇਨ੍ਹਾਂ ਦਿਨਾਂ ਵਿਚ ਪੰਡਿਤ ਨਹਿਰੂ ਨੇ ਇਕ ਬਿਆਨ ਦਿੱਤਾ ਕਿ ਕਾਂਗਰਸ ਵਿਧਾਨ ਬਣਾਉਣ ਲਈ ਸੁਤੰਤਰ ਹੋਵੇਗੀ ਤੇ ਕੋਈ ਪਾਬੰਦੀਆਂ ਜਿਵੇਂ ਸੂਬਿਆਂ ਦੀ ਜ਼ਰੂਰੀ ਜੁੱਟਬੰਦੀ ਦੀ ਗੱਲ ਨਹੀਂ ਮੰਨੇਗੀ। ਇਸ 'ਤੇ ਮੁਸਲਿਮ ਲੀਗ ਨੇ ਸਥਾਈ ਤੇ ਆਰਜ਼ੀ ਦੋਵੇਂ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਰੱਦ ਕਰ ਦਿੱਤੀਆਂ ਅਤੇ 16 ਅਗਸਤ 1946 ਨੂੰ 'ਡਾਇਰੈਕਟ ਐਕਸ਼ਨ ਡੇ' ਮਨਾਉਣ ਦਾ ਫ਼ੈਸਲਾ ਕੀਤਾ। ਉਸ ਦਿਨ ਕਲਕੱਤੇ ਵਿਚ ਫ਼ਿਰਕੂ ਫ਼ਸਾਦ ਆਰੰਭ ਹੋਏ ਤੇ ਹਜ਼ਾਰਾਂ ਹਿੰਦੂ ਮਾਰੇ ਗਏ। ਦੂਜੇ-ਤੀਜੇ ਦਿਨ ਹਿੰਦੂਆਂ ਨੇ ਵੀ ਮੁਸਲਮਾਨਾਂ ਕੋਲੋਂ ਬਦਲਾ ਲਿਆ। ਇਸ ਤਰ੍ਹਾਂ ਭਾਰਤ ਵਿਚ ਫ਼ਿਰਕੂ ਫ਼ਸਾਦਾਂ ਦਾ ਆਰੰਭ ਹੋ ਗਿਆ। ਇਹ ਸਿਲਸਿਲਾ ਨੁਆਖਲੀ, ਬਿਹਾਰ, ਗੜ੍ਹਮਕੇਸ਼ਵਰ ਤੋਂ ਹੁੰਦਾ ਹੋਇਆ ਹਜ਼ਾਰਾ, ਪੋਠੋਹਾਰ ਪੰਜਾਬ ਵਿਚ 1947 ਦੇ ਅਖ਼ੀਰ ਤਕ ਚੱਲਦਾ ਰਿਹਾ।

16 ਅਗਸਤ 1946 ਤੋਂ ਕੁਝ ਸਮਾਂ ਪਿਛੋਂ ਮੁਸਲਿਮ ਲੀਗ ਨੇ ਵੀ ਆਰਜ਼ੀ ਸਰਕਾਰ ਵਿਚ ਆਉਣਾ ਮੰਨ ਲਿਆ। ਆਰਜ਼ੀ ਸਰਕਾਰ ਵਿਚ ਪੰਡਿਤ ਨਹਿਰੂ ਕੋਲ ਵਿਦੇਸ਼ੀ ਸਬੰਧ, ਪਟੇਲ ਕੋਲ ਘਰੇਲੂ ਮਾਮਲੇ, ਲਿਆਕਤ ਅਲੀ ਕੋਲ ਵਿੱਤ ਵਿਭਾਗ ਤੇ ਬਲਦੇਵ ਸਿੰਘ ਕੋਲ ਰੱਖਿਆ ਵਿਭਾਗ ਸੀ। ਮੁਸਲਿਮ ਲੀਗ ਦੇ ਮੈਂਬਰ ਕਾਂਗਰਸ ਨਾਲ ਮਿਲਵਰਤਣ ਨਹੀਂ ਸੀ ਕਰਦੇ, ਇਸ ਕਰਕੇ ਆਰਜ਼ੀ ਸਰਕਾਰ ਲੜਾਈ ਦਾ ਅਖਾੜਾ ਬਣ ਗਈ। ਮੁਸਲਿਮ ਲੀਗੀਆਂ ਦਾ ਇਕੋ ਇਕ ਮਨੋਰਥ ਸੀ ਕਿ ਪੰਡਿਤ ਨਹਿਰੂ ਤੇ ਉਸ ਦੀ ਸਰਕਾਰ ਨੂੰ ਕੰਮ ਕਰਨ ਤੋਂ ਰੋਕਣਾ ਤੇ ਉਨ੍ਹਾਂ ਦੇ ਕੰਮ ਵਿਚ ਰੋੜਾ ਅਟਕਾਉਣਾ। ਕਾਂਗਰਸੀ ਤੇ ਲੀਗੀ ਮੰਤਰੀ ਆਪਸ ਵਿਚ ਤਣੇ ਰਹਿੰਦੇ ਸਨ। ਬੋਲ-ਚਾਲ ਤਕ ਨਹੀਂ ਸੀ। ਕੈਬਨਿਟ ਮੀਟਿੰਗਾਂ ਵਿਚ ਗੱਲ ਗੱਲ 'ਤੇ ਝਗੜਾ ਹੁੰਦਾ। ਵਿੱਤ ਵਿਭਾਗ ਲਿਆਕਤ ਅਲੀ ਕੋਲ ਸੀ ਤੇ ਪੰਡਿਤ ਨਹਿਰੂ ਤੇ ਸ: ਪਟੇਲ ਕੋਈ ਵਿਅਕਤੀ ਨੌਕਰ ਨਹੀਂ ਸਨ ਰੱਖ ਸਕਦੇ। ਫ਼ਰਵਰੀ 1947 ਵਿਚ ਲਿਆਕਤ ਅਲੀ ਦੇ ਬਜਟ ਨੇ ਕਾਂਗਰਸੀ ਮੈਂਬਰਾਂ ਨੂੰ ਯਕੀਨ ਦੁਆ ਦਿੱਤਾ ਕਿ ਉਹ ਲੀਗੀਆਂ ਨਾਲ ਨਹੀਂ ਚੱਲ ਸਕਦੇ। ਅਖ਼ੀਰ 'ਤੇ ਤੰਗ ਆ ਕੇ ਪੰਡਿਤ ਨਹਿਰੂ ਨੇ ਲਾਰਡ ਵੇਵਲ ਨੂੰ ਆਰਜ਼ੀ ਸਰਕਾਰ ਤੋਂ ਅਸਤੀਫ਼ਾ ਦੇਣ ਦੀ ਧਮਕੀ ਦੇ ਦਿੱਤੀ। ਇਸ ਤਰ੍ਹਾਂ ਸਾਂਝੀ ਆਰਜ਼ੀ ਸਰਕਾਰ ਦਾ ਤਜਰਬਾ ਨਾ-ਕਾਮਯਾਬ ਹੋਇਆ।

ਕੈਬਨਿਟ ਮਿਸ਼ਨ ਦੀਆਂ ਸਥਾਈ ਤਜਵੀਜ਼ਾਂ 'ਤੇ ਪਹਿਲਾਂ ਹੀ ਮਤਭੇਦ ਸਨ। ਮੁਸਲਿਮ ਲੀਗ ਸੂਬਿਆਂ ਦੀ ਜੁੱਟਬੰਦੀ ਜਿਵੇਂ ਤਜਵੀਜ਼ਾਂ ਵਿਚ ਸੀ, ਨੂੰ ਇਕ ਜ਼ਰੂਰੀ ਅਤੇ ਅਟੁੱਟ ਅੰਗ ਸਮਝਦੀ ਸੀ। ਕਾਂਗਰਸ ਦੀ ਧਾਰਨਾ ਸੀ ਕਿ ਕਿਸੇ ਸੂਬੇ ਨੂੰ ਜਾਂ ਉਸ ਦੇ ਕਿਸੇ ਹਿੱਸੇ ਨੂੰ ਜੁੱਟਬੰਦੀ ਵਿਚੋਂ ਨਿਕਲਣ ਦਾ ਹੱਕ ਹੈ। ਇਹ ਵਿਧਾਨਿਕ ਝਗੜਾ ਚਲਦਾ ਰਿਹਾ। ਅਖ਼ੀਰ 'ਤੇ ਬ੍ਰਿਟਿਸ਼ ਸਰਕਾਰ ਨੇ ਕਾਂਗਰਸੀ ਤੇ ਲੀਗੀ ਨੇਤਾਵਾਂ ਅਤੇ ਬਲਦੇਵ ਸਿੰਘ ਨੂੰ 6 ਦਸੰਬਰ 1946 ਨੂੰ ਇੰਗਲੈਂਡ ਸੱਦਿਆ ਤਾਂ ਜੁ ਕੋਈ ਸਮਝੌਤਾ ਹੋ ਸਕੇ ਤੇ ਝਗੜੇ ਦਾ ਫ਼ੈਸਲਾ ਹੋਵੇ। ਅਖ਼ੀਰ 'ਤੇ ਬ੍ਰਿਟਿਸ਼ ਸਰਕਾਰ ਨੇ ਕਿਹਾ ਕਿ ਸੂਬਿਆਂ ਦੀ ਜੁੱਟਬੰਦੀ ਤਜਵੀਜ਼ਾਂ ਦਾ ਜ਼ਰੂਰੀ ਅੰਗ ਹੈ।

ਇੰਗਲੈਂਡ ਦੀ ਬ੍ਰਿਟਿਸ਼ ਸਰਕਾਰ, ਭਾਰਤ ਵਿਚ ਆਰਜ਼ੀ ਸਰਕਾਰ ਦੇ ਝਗੜੇ ਅਤੇ ਹਰ ਥਾਂ 'ਤੇ ਵਧ ਰਹੇ ਫ਼ਿਰਕੂ ਫ਼ਸਾਦਾਂ ਨੂੰ ਗਹੁ ਨਾਲ ਵੇਖ ਰਹੀ ਸੀ। ਉਨ੍ਹਾਂ ਨੂੰ ਇਉਂ ਅਨੁਭਵ ਹੋਇਆ ਕਿ ਕੋਈ ਜ਼ਰੂਰੀ ਫ਼ੈਸਲੇ ਨਾ ਕੀਤੇ ਗਏ ਤਾਂ ਭਾਰਤ ਵਿਚ ਖ਼ਾਨਾਜੰਗੀ ਆਰੰਭ ਹੋ ਜਾਏਗੀ। ਸੋ ਉਨ੍ਹਾਂ ਜ਼ਰੂਰੀ ਸਮਝਿਆ ਕਿ ਵਾਇਸਰਾਏ ਵੇਵਲ ਨੂੰ ਭਾਰਤ ਤੋਂ ਵਾਪਸ ਬੁਲਾ ਲਿਆ ਜਾਏ। ਭਾਵੇਂ ਉਨ੍ਹਾਂ ਬਹੁਤ ਚੰਗੇ ਕੰਮ ਕੀਤੇ ਸਨ, ਪਰ ਉਹ ਪ੍ਰਮੁੱਖ ਰਾਜਸੀ ਪਾਰਟੀਆਂ ਵਿਚ ਸਮਝੌਤਾ ਕਰਾਉਣ ਤੋਂ ਅਸਮਰਥ ਰਹੇ ਸਨ। ਉਸ ਦੀ ਥਾਂ ਜ਼ਿਆਦਾ ਗਤੀਸ਼ੀਲ ਵਾਇਸਰਾਏ ਭੇਜਿਆ ਜਾਏ ਜੋ ਭਾਰਤ ਨੂੰ ਆਜ਼ਾਦ ਕਰਨ ਦੀ ਕੋਈ ਹੋਰ ਤਜਵੀਜ਼ ਪੇਸ਼ ਕਰ ਸਕੇ। ਲਾਰਡ ਵੇਵਲ ਦੂਜੀ ਸੰਸਾਰ ਜੰਗ ਦੇ ਸਮੇਂ ਨਿਯੁਕਤ ਹੋਏ ਸਨ, ਉਨ੍ਹਾਂ ਨੂੰ ਵਾਪਸ ਬੁਲਾ ਲਿਆ ਗਿਆ ਤੇ ਉਨ੍ਹਾਂ ਦੀ ਥਾਂ ਲਾਰਡ ਮਾਊਂਟਬੇਟਨ ਨੂੰ ਭਾਰਤ ਭੇਜ ਦਿੱਤਾ ਗਿਆ।

# 4

## ਪੋਠੋਹਾਰ ਦੇ ਫ਼ਸਾਦ

1 ਦਸੰਬਰ, 1946 ਐਤਵਾਰ ਨੂੰ ਤਿੰਨ ਘੋੜ-ਸਵਾਰ ਅੰਗਰੇਜ਼ ਦਰਿਆ ਸਿੰਧ ਦੇ ਰਮਣੀਕ ਕੰਢੇ, ਸਿੰਧ ਦਰਿਆ ਦੀਆਂ ਪ੍ਰਬਲ ਲਹਿਰਾਂ ਦਾ ਨਾਦ ਸੁਣਦੇ ਤੇ ਉੱਚ ਪਹਾੜੀਆਂ ਤੋਂ ਵਹਿੰਦੇ ਦਰਿਆ ਦੇ ਤੇਜ਼ ਵਹਾਓ ਨੂੰ ਤੱਕਦੇ ਤੇ ਕੁਦਰਤ ਦਾ ਰੰਗ ਮਾਣਦੇ ਤਰਬੇਲਾ (ਦਰਿਆ ਸਿੰਧ ਦੇ ਕੰਢੇ ਹਰੀਪੁਰ ਹਜ਼ਾਰੇ ਦੇ ਉੱਤਰ ਪੱਛਮ,ਜ਼ਿਲ੍ਹਾ ਹਜ਼ਾਰਾ ਦਾ ਇਕ ਨਗਰ) ਪੁੱਜੇ। ਇਨ੍ਹਾਂ ਘੋੜ-ਸਵਾਰਾਂ ਵਿਚ ਇਕ ਬੁੱਢਾ ਅੰਗਰੇਜ਼ ਸੀ ਜਿਹੜਾ ਇੰਡੀਅਨ ਸਿਵਲ ਸਰਵਿਸਿਜ਼ ਤੋਂ ਰਿਟਾਇਰ ਹੋਇਆ ਸੀ ਤੇ ਜਿਸ ਨੇ ਆਪਣੀ ਉਮਰ ਦੇ ਛੱਤੀ ਸਾਲ ਉੱਤਰੀ ਹਿੰਦ ਦੇ ਇਨ੍ਹਾਂ ਇਲਾਕਿਆਂ ਵਿਚ ਗੁਜ਼ਾਰੇ ਸਨ। ਇਸ ਦਾ ਨਾਂ ਮੈਲਕਮ ਲਾਇਲ ਡਾਰਲਿੰਗ ਸੀ। ਇਹ ਟੋਲਾ 25 ਨਵੰਬਰ 1946 ਨੂੰ ਪਿਸ਼ਾਵਰ ਤੋਂ ਘੋੜਿਆਂ 'ਤੇ ਚਲਿਆ ਸੀ।

ਜਿਵੇਂ ਯੰਗ ਆਰਥਰ ਨੇ ਫ਼ਰਾਂਸੀਸੀ ਇਨਕਲਾਬ ਤੋਂ ਪਹਿਲਾਂ ਫ਼ਰਾਂਸ ਦਾ ਦੌਰਾ ਕਰ ਕੇ ਹਾਲਾਤ ਨੂੰ ਜਾਂਚਿਆ ਸੀ, ਉਸੇ ਤਰ੍ਹਾਂ ਮੈਲਕਮ ਲਾਇਲ ਡਾਰਲਿੰਗ ਉੱਤਰੀ ਹਿੰਦ ਦਾ ਦੌਰਾ ਕਰ ਕੇ ਸੱਤਾ ਬਦਲਣ ਤੋਂ ਪਹਿਲਾਂ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਸਥਿਤੀ ਦਾ ਅੰਦਾਜ਼ਾ ਲਾਉਣਾ ਚਾਹੁੰਦਾ ਸੀ। ਉਸ ਦੇ ਨਾਲ ਉਸ ਦੀ ਲੜਕੀ ਤੇ ਉਸ ਦਾ ਦਾਮਾਦ ਸੀ, ਜਿਹੜਾ ਦੂਜੇ ਸੰਸਾਰ ਯੁੱਧ ਸਮੇਂ ਇਟਲੀ ਵਿਚ ਜੰਗੀ ਕੈਦੀ ਰਹਿ ਚੁੱਕਾ ਸੀ। ਤਰਬੇਲੇ ਆਉਂਦਿਆਂ ਹੀ ਉਨ੍ਹਾਂ ਨੂੰ ਇਕ ਖ਼ਾਨ ਸਾਹਿਬ ਮਿਲੇ ਜੋ ਇਲਾਕੇ ਦੇ ਵੱਡੇ ਜ਼ਿਮੀਂਦਾਰ ਸਨ ਤੇ ਗੱਲ-ਬਾਤ ਵਿਚ ਬੜੇ ਜੋਸ਼ੀਲੇ ਸਨ। ਅੱਧਾ-ਅੱਧਾ ਘੰਟਾ ਬਗ਼ੈਰ ਕੋਈ ਸਵਾਲ ਪੁੱਛਿਆਂ ਹੀ ਲਗਾਤਾਰ ਬੋਲੀ ਜਾਂਦੇ ਸਨ। ਉਨ੍ਹਾਂ ਗੱਲ-ਬਾਤ ਕਰਦਿਆਂ ਕਿਹਾ, "ਜਿਨਾਹ ਸਾਹਿਬ ਨੇ ਤਾਂ ਕੈਬਨਿਟ ਤਜਵੀਜ਼ਾਂ ਮੰਨ ਲਈਆਂ ਸਨ, ਫੇਰ ਉਨ੍ਹਾਂ ਨੂੰ ਗੌਰਮਿੰਟ ਬਣਾਉਣ ਦਾ ਅਧਿਕਾਰ ਕਿਉਂ ਨਹੀਂ ਦਿੱਤਾ ਗਿਆ ? ਅਸੀਂ ਹਿੰਦੂਆਂ ਤੋਂ ਆਜ਼ਾਦ ਪਾਕਿਸਤਾਨ ਚਾਹੁੰਦੇ ਹਾਂ। ਅਸੀਂ ਇਥੇ ਸਾਰੇ ਮੁਸਲਿਮ ਲੀਗ ਦੇ ਹਮਾਇਤੀ ਹਾਂ। ਅਸੀਂ ਜ਼ਰੂਰ ਪਾਕਿਸਤਾਨ ਜਾਵਾਂਗੇ, ਨਹੀਂ ਤਾਂ ਹਿੰਦੂ ਸਾਡੇ 'ਤੇ ਰਾਜ ਕਰਨਗੇ। ਜੇਕਰ ਕਾਂਗਰਸ ਨੂੰ ਤਾਕਤ ਮਿਲ ਗਈ ਤਾਂ ਅਸੀਂ ਲੜਾਂਗੇ। ਜੇਕਰ ਅਸੀਂ ਇਸ ਲੜਾਈ ਵਾਸਤੇ ਤਿਆਰ ਨਾ ਹੋਏ ਤਾਂ ਹਿੰਦੂਆਂ ਦੇ ਗੋੱਲੇ ਬਣ ਜਾਵਾਂਗੇ ਤੇ ਖ਼ਤਮ ਹੋ ਜਾਵਾਂਗੇ। ਅਸੀਂ ਅੰਗਰੇਜ਼ ਸਰਕਾਰ ਦੇ ਵਫ਼ਾਦਾਰ ਹਾਂ ਤੇ ਵਫ਼ਾਦਾਰ ਰਹਾਂਗੇ। ਪਰ ਅਸੀਂ ਮੁਸਲਮਾਨਾਂ ਨੂੰ ਮਰਵਾਉਣਾ ਨਹੀਂ ਚਾਹੁੰਦੇ।" ਮੈਲਕਮ ਡਾਰਲਿੰਗ ਨੇ ਆਪਣੀ ਉਮਰ ਦਾ ਵਿਸ਼ੇਸ਼ ਹਿੱਸਾ ਪੰਜਾਬ ਤੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਗੁਜ਼ਾਰਿਆ ਸੀ ਅਤੇ ਇਲਾਕੇ ਦੇ ਲੋਕਾਂ ਦੇ ਸੁਭਾਅ ਤੋਂ ਅਣਜਾਣ ਨਹੀਂ ਸੀ। ਉਹ ਗੱਲ-ਬਾਤ ਤੋਂ ਫ਼ੌਰਨ ਤਾੜ ਗਿਆ ਤੇ ਉਸ ਨੇ ਖ਼ਾਨ ਸਾਹਿਬ ਤੋਂ ਪੁੱਛਿਆ, "ਮੈਨੂੰ ਪਤਾ ਲੱਗਾ ਹੈ ਕਿ ਇਥੇ ਜੰਗ

ਤੋਂ ਆਏ ਫ਼ੌਜੀ, ਰਫ਼ਲਾਂ ਲਿਆਏ ਹਨ, ਕੀ ਇਹ ਠੀਕ ਹੈ ?" ਖ਼ਾਨ ਨੇ ਕਿਹਾ, "ਹਾਂ ਇਹ ਠੀਕ ਹੈ ਕਿਸੇ ਹੱਦ ਤਕ, ਪਰ ਪੰਜ ਫ਼ੀ ਸਦੀ ਤੋਂ ਵੱਧ ਨਹੀਂ ਤੇ ਉਹ ਵੀ ਵਿਸ਼ੇਸ਼ ਕਰਕੇ ਬਰਮਾ ਫ਼ਰੰਟ ਤੋਂ ਲਿਆਏ ਹਨ, ਪਰ ਲੋਕ ਰਫ਼ਲਾਂ ਕੁਹਾਟ ਤੋਂ ਤੇ ਹੋਰਨਾਂ ਥਾਵਾਂ ਦੀਆਂ ਫ਼ੈਕਟਰੀਆਂ ਤੋਂ ਖ਼ਰੀਦ ਰਹੇ ਹਨ। ਕਬਾਇਲੀ ਇਲਾਕੇ ਦੇ ਆਦਮੀ ਉਨ੍ਹਾਂ ਪਾਸ ਵੇਚ ਰਹੇ ਹਨ।" ਮੈਲਕਮ ਡਾਰਲਿੰਗ ਨੇ ਇਹ ਸਾਰੇ ਹਾਲਾਤ ਆਪਣੀ ਪੁਸਤਕ ***ਐਟ ਫ਼ਰੀਡਮਜ਼ ਡੋਰ*** ਵਿਚ ਅੰਕਿਤ ਕੀਤੇ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਮੁਸਲਮਾਨਾਂ ਦੀ ਕਿੰਨੀ ਤਿਆਰੀ ਸੀ।

## ਫ਼ਸਾਦਾਂ ਦਾ ਆਰੰਭ

ਕਲਕੱਤੇ ਤੇ ਨੁਆਖਲੀ ਦੇ ਫ਼ਸਾਦਾਂ ਦਾ ਅਸਰ ਬਿਹਾਰ 'ਤੇ ਹੋਇਆ। ਬਿਹਾਰ ਦੇ ਫ਼ਸਾਦਾਂ ਦਾ ਬਦਲਾ ਲੈਣ ਲਈ ਮੁਸਲਿਮ ਲੀਗੀਆਂ ਨੇ ਹਜ਼ਾਰੇ ਦੇ ਜ਼ਿਲ੍ਹੇ ਨੂੰ ਚੁਣਿਆ। ਹਜ਼ਾਰੇ ਜ਼ਿਲ੍ਹੇ ਦੇ ਲੀਗੀਆਂ ਨੂੰ ਟੋਲਿਆਂ ਵਿਚ ਵੰਡ ਕੇ ਵਾਰੋ-ਵਾਰੀ ਬਿਹਾਰ ਭੇਜਿਆ ਗਿਆ। ਉਨ੍ਹਾਂ ਨੇ ਹਜ਼ਾਰੇ ਵਿਚ ਆ ਕੇ ਬਿਹਾਰ ਤੇ ਯੂ.ਪੀ. (ਗੜ੍ਹਮਕੇਸ਼ਵਰ) ਦੇ ਫ਼ਸਾਦਾਂ ਨੂੰ ਵਧਾ-ਚੜ੍ਹਾ ਕੇ ਦੱਸਿਆ। ਇਕ ਸਕੂਲ ਮਾਸਟਰ ਨੇ ਆਪਣੇ ਗਲ ਵਿਚ ਇਕ ਖੋਪਰੀ ਪਾ ਲਈ ਤੇ ਦੱਸਿਆ ਕਿ ਇਹ ਖੋਪਰੀ ਗੜ੍ਹਮਕੇਸ਼ਵਰ ਵਿਚੋਂ ਕਿਸੇ ਮੁਸਲਮਾਨ ਦੀ ਹੈ, ਜਿਸ ਨੂੰ ਹਿੰਦੂਆਂ ਨੇ ਮਾਰ ਦਿੱਤਾ ਹੈ। ਇਸ 'ਤੇ ਮਾਨਸੇਰਾ ਤਹਿਸੀਲ ਦੇ ਸਵਾਬੀ ਲੋਕ ਭੜਕ ਪਏ ਤੇ ਹਿੰਦੂਆਂ ਸਿੱਖਾਂ ਨੂੰ ਮਾਰਨਾ ਆਰੰਭ ਕਰ ਦਿੱਤਾ।

ਪੰਜਾਬ ਮੁਸਲਿਮ ਲੀਗ ਵੱਲੋਂ, ਜਿਵੇਂ ਕਿ ਨਵਾਬ ਮਮਦੋਟ 'ਤੇ ਚਲਾਏ ਮੁਕੱਦਮੇ ਤੋਂ 1949 ਵਿਚ ਸਿੱਧ ਹੋਇਆ ਕਿ ਬਹੁਤ ਸਾਰਾ ਜੰਗੀ ਸਾਮਾਨ ਤੇ ਜੀਪਾਂ ਆਦਿਕ ਖ਼ਰੀਦੀਆਂ ਗਈਆਂ ਸਨ, ਜਦ ਖ਼ਿਜ਼ਰ ਹਯਾਤ ਖ਼ਾਂ ਦੀ ਸਰਕਾਰ ਨੇ ਫ਼ੌਜੀ ਜਥੇਬੰਦੀਆਂ 'ਤੇ ਪਾਬੰਦੀ ਲਾਈ ਤਾਂ ਲੀਗੀਆਂ ਨੇ ਸਰਕਾਰ ਨਾਲ ਟੱਕਰ ਲੈਣ ਦਾ ਫ਼ੈਸਲਾ ਕੀਤਾ। ਅਖ਼ੀਰ ਬ੍ਰਿਟਿਸ਼ ਪ੍ਰਧਾਨ ਮੰਤਰੀ ਦੇ 20 ਫ਼ਰਵਰੀ 1947 ਦੇ ਬਿਆਨ ਕਿ 'ਅੰਗਰੇਜ਼ ਸਰਕਾਰ ਨੇ ਹਿੰਦੁਸਤਾਨੀਆਂ ਹੱਥ ਰਾਜਸੀ ਤਾਕਤ ਦੇਣ ਦਾ ਫ਼ੈਸਲਾ ਕੀਤਾ ਹੈ ਤੇ ਅੰਗਰੇਜ਼ ਜੂਨ, 1948 ਤਕ ਭਾਰਤ ਛਡ ਦੇਣਗੇ', ਬਾਅਦ ਖ਼ਿਜ਼ਰ ਹਯਾਤ ਖ਼ਾਂ ਨੇ ਅਸਤੀਫ਼ਾ ਦੇ ਦਿੱਤਾ ਤੇ ਪੰਜਾਬ ਵਿਚ ਗਵਰਨਰੀ ਰਾਜ ਸਥਾਪਤ ਹੋ ਗਿਆ, ਕਿਉਂਕਿ ਹਿੰਦੂ ਤੇ ਸਿਖ ਮੈਂਬਰ ਮੁਸਲਿਮ ਲੀਗ ਦੀ ਬਹੁ-ਗਿਣਤੀ ਵਾਲੀ ਸਰਕਾਰ ਦੇ ਵਿਰੁੱਧ ਸਨ। ਹਿੰਦੂ ਤੇ ਸਿਖ ਇਹ ਸਮਝਦੇ ਸਨ ਜੇਕਰ ਮੁਸਲਿਮ ਲੀਗ ਦੀ ਸਰਕਾਰ ਪੰਜਾਬ ਵਿਚ ਬਣ ਗਈ ਤਾਂ ਸਾਰਾ ਪੰਜਾਬ ਪਾਕਿਸਤਾਨ ਦਾ ਹਿੱਸਾ ਬਣ ਜਾਏਗਾ। ਹਿੰਦੂਆਂ-ਸਿੱਖਾਂ ਦੀ ਵਿਰੋਧਤਾ ਕਾਰਨ ਲੀਗੀਆਂ ਨੇ ਰਾਵਲਪਿੰਡੀ ਜ਼ਿਲ੍ਹੇ ਵਿਚ ਫ਼ਸਾਦ ਆਰੰਭ ਦਿੱਤੇ ਅਤੇ ਹਿੰਦੂਆਂ-ਸਿੱਖਾਂ ਨੂੰ ਨਿਸ਼ਾਨਾ ਬਣਾ ਲਿਆ।

## ਪੋਠੋਹਾਰ[1] ਦੇ ਫਸਾਦ

ਸਿੱਖਾਂ ਲਈ ਇਕ ਕਰੜੀ ਪ੍ਰੀਖਿਆ ਸੀ, ਉਹ ਇਸ ਪ੍ਰੀਖਿਆ ਵਿਚ ਪੂਰਨ ਕਾਮਯਾਬ ਹੋਏ। ਪੱਛਮੀ ਵਿਦਿਆ ਦੇ ਅਸਰ ਅਧੀਨ ਕਈ ਅਨਮਤੀਆਂ ਨੇ ਕਹਿਣਾ ਆਰੰਭ ਦਿੱਤਾ

1. 'ਪੋਠੋਹਾਰ'—ਪਾਕਿਸਤਾਨ ਦੇ ਜ਼ਿਲ੍ਹੇ ਰਾਵਲਪਿੰਡੀ ਦੇ ਇਲਾਕੇ ਨੂੰ ਕਿਹਾ ਜਾਂਦਾ ਹੈ। ਬਹੁਤ ਪੁਰਾਣਾ ਸ਼ਬਦ ਹੈ। *ਤੁਜ਼ਕਿ ਜਹਾਂਗੀਰੀ* ਵਿਚ ਇਸਦਾ ਜ਼ਿਕਰ ਹੈ।



ਸਿੱਖੀ ਸਿਦਕ ਤੇ ਆਨ ਇੱਜ਼ਤ ਦੀ ਰਾਖੀ ਲਈ
ਥੋਹਾ ਖ਼ਾਲਸਾ ਵਿਚ ਛਾਲਾਂ ਮਾਰ ਕੇ ਸ਼ਹੀਦ ਹੋਈਆਂ
ਬੀਬੀਆਂ ਦਾ ਭਰਿਆ ਖੂਹ

(ਮੇਰੀ ਪੁਸਤਕ ਸ਼ਹੀਦੀਆਂ ਵਿਚੋਂ)

ਸੀ ਕਿ ਸਿੱਖਾਂ ਦੀ ਅਰਦਾਸ ਵਿਚ ਲਿਖੀਆਂ ਕੇਵਲ ਕਹਾਣੀਆਂ ਹਨ। ਕੌਣ ਚਰਖੜੀਆਂ 'ਤੇ ਚੜ੍ਹਿਆ ਹੋਵੇਗਾ ਅਤੇ ਕਿਸ ਨੇ ਬੰਦ-ਬੰਦ ਕਟਾਏ ਹੋਣਗੇ। ਪਰ ਸਿੰਘਾਂ ਤੇ ਸਿੰਘਣੀਆਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਪੁਰਾਤਨ ਇਤਿਹਾਸ ਨੂੰ ਸੁਰਜੀਤ ਕਰ ਦਿੱਤਾ। ਥੋਹਾ ਖ਼ਾਲਸਾ ਵਿਚ ਬੀਬੀਆਂ ਨੇ ਸਿੱਖੀ ਬਚਾਉਣ ਲਈ ਖੂਹਾਂ ਵਿਚ ਛਾਲਾਂ ਮਾਰੀਆਂ ਤੇ ਸ਼ਹੀਦ ਹੋ ਗਈਆਂ। ਪੰਡਿਤ ਨਹਿਰੂ ਨੇ ਹਵਾਈ ਜਹਾਜ਼ 'ਤੇ ਰਾਵਲਪਿੰਡੀ ਦੇ ਫ਼ਸਾਦਾਂ ਵਾਲੇ ਪਿੰਡਾਂ ਦਾ ਦੌਰਾ ਕੀਤਾ ਤੇ ਥੋਹਾ ਖ਼ਾਲਸਾ ਗਏ। ਲੋਕਾਂ ਦੱਸਿਆ ਕਿ ਸੰਤ ਗੁਲਾਬ ਸਿੰਘ ਦੀ ਹਵੇਲੀ ਦੇ ਖੂਹ ਵਿਚ ਬੀਬੀਆਂ ਨੇ ਛਾਲਾਂ ਮਾਰੀਆਂ ਹਨ। ਪੰਡਿਤ ਨਹਿਰੂ ਨਾਲ ਫ਼ੋਟੋਗਰਾਫ਼ਰ ਵੀ ਸਨ, ਉਨ੍ਹਾਂ ਨੇ ਫਲੈਸ਼ ਲਾਈਟ ਨਾਲ ਉਸ ਖੂਹ ਦੀ ਫ਼ੋਟੋ[1] ਲਈ ਜਿਸ 'ਚ ਸ਼ਹੀਦ ਬੀਬੀਆਂ ਦੇ ਅੰਗ ਸਪੱਸ਼ਟ ਨਜ਼ਰ ਆਉਂਦੇ ਹਨ। ਜ਼ਿਲ੍ਹਾ ਰਾਵਲਪਿੰਡੀ, ਅਟਕ ਅਤੇ ਮੁਲਤਾਨ ਦੇ ਕਈ ਪਿੰਡਾਂ ਦੀ ਸਾਰੀ ਹਿੰਦੂ-ਸਿਖ ਵਸੋਂ ਨੂੰ ਨਸ਼ਟ ਕਰ ਦਿੱਤਾ ਗਿਆ।[2] ਪੰਡਿਤ ਨਹਿਰੂ ਨੇ ਫ਼ਸਾਦ-ਗ੍ਰਸਤ ਇਲਾਕਿਆਂ ਦਾ ਦੌਰਾ ਕਰ ਕੇ ਲਾਹੌਰ ਪ੍ਰੈਸ ਕਾਨਫ਼ਰੰਸ ਵਿਚ ਕਿਹਾ, "ਇਹ ਗੱਲ ਪ੍ਰਤੱਖ ਹੈ ਕਿ ਜੋ ਕੁਝ ਵਾਪਰਿਆ ਹੈ, ਇਸ ਦਾ ਸਿਆਸੀ ਮਾਮਲਿਆਂ ਨਾਲ ਡੂੰਘਾ ਸਬੰਧ ਹੈ। ਮੈਂ ਇਸ ਤੋਂ ਛੁੱਟ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ ਕਿ ਜੇ ਰਾਜਨੀਤੀ ਨੂੰ ਇਸ ਰਾਹ 'ਤੇ ਲੈ ਜਾਣਾ ਹੈ ਤਾਂ ਇਹ ਰਾਜਨੀਤੀ ਨਹੀਂ ਰਹਿੰਦੀ ਅਤੇ ਇਕ ਕਿਸਮ ਦਾ ਜੰਗਲੀ ਯੁੱਧ ਹੋ ਜਾਂਦਾ ਹੈ ਜੋ ਮਨੁੱਖਤਾ ਦੇ ਸਥਾਨ ਨੂੰ ਉਜਾੜ ਬਣਾ ਦੇਂਦਾ ਹੈ।"

ਕਈ ਮੁਸਲਮਾਨ ਤੇ ਹਿੰਦੂ ਲੇਖਕ ਇਹ ਲਿਖਦੇ ਹਨ ਕਿ ਜਦੋਂ ਖ਼ਿਜ਼ਰ ਹਯਾਤ ਖ਼ਾਂ ਨੇ ਅਸਤੀਫ਼ਾ ਦਿੱਤਾ ਤੇ ਹਿੰਦੂ-ਸਿਖ ਅਸੰਬਲੀ ਦੇ ਮੈਂਬਰ ਮੁਸਲਿਮ ਲੀਗ ਦੇ ਵਿਰੁੱਧ ਮੀਟਿੰਗਾਂ ਕਰ ਰਹੇ ਸਨ ਤਾਂ ਅਸੰਬਲੀ ਹਾਲ ਦੇ ਬਾਹਰ ਮੁਸਲਿਮ ਹਜੂਮ ਦੇ ਸਾਹਮਣੇ ਮਾਸਟਰ ਤਾਰਾ ਸਿੰਘ ਜੀ ਨੇ ਮੁਸਲਿਮ ਲੀਗ ਦਾ ਝੰਡਾ ਪਾੜਿਆ ਤੇ ਪਾਕਿਸਤਾਨ ਵਿਰੁੱਧ ਨਾਹਰੇ ਲਾਏ। ਇਸ ਨਾਲ ਭੜਕੀਲਾ ਵਾਤਾਵਰਣ ਬਣਿਆ ਤੇ ਫ਼ਿਰਕੂ ਫ਼ਸਾਦ ਵਧੇ। ਜਦੋਂ ਮੈਂ ਮਾਸਟਰ ਜੀ ਕੋਲੋਂ ਪੁਛਿਆ ਕਿ ਇਹ ਗੱਲ ਕਿਸ ਤਰ੍ਹਾਂ ਹੋਈ ਤਾਂ ਉਨ੍ਹਾਂ ਦੱਸਿਆ ਕਿ ਪੰਜਾਬ ਅਸੰਬਲੀ ਹਾਲ ਵਿਚ ਅਕਾਲੀ ਲੈਜਿਸਲੇਟਿਵ ਅਸੰਬਲੀ ਦੇ ਮੈਂਬਰਾਂ ਦੀ ਮੀਟਿੰਗ ਹੋ ਕੇ ਹਟੀ ਸੀ ਤੇ ਸਾਰੇ ਬਾਹਰ ਨਿਕਲ ਰਹੇ ਸਨ ਤਾਂ ਦੇਖਿਆ ਕਿ ਸਾਹਮਣੇ ਪਾਸਿਉਂ ਮੁਸਲਿਮ ਲੀਗੀਆਂ ਦਾ ਜਲੂਸ ਅਸੰਬਲੀ ਹਾਲ ਵੱਲ ਵਧ ਰਿਹਾ ਸੀ। ਉਹ 'ਪਾਕਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾ ਰਹੇ ਸਨ। ਮੈਂ ਕੇਵਲ 'ਪਾਕਿਸਤਾਨ ਮੁਰਦਾਬਾਦ' ਦਾ ਨਾਹਰਾ ਲਾਇਆ। ਨਾ ਕੋਈ ਉਥੇ ਝੰਡਾ ਸੀ ਤੇ ਨਾ ਮੈਂ ਕੋਈ ਝੰਡਾ ਪਾੜਿਆ। ਪਰ ਪਤਾ ਨਹੀਂ ਕਿਸ ਤਰ੍ਹਾਂ ਝੰਡਾ ਪਾੜਨ ਵਾਲੀ ਕਹਾਣੀ ਪ੍ਰਚੱਲਤ ਹੋ ਗਈ! ਮਾਸਟਰ ਜੀ ਨੇ ਦੱਸਿਆ ਕਿ ਦੂਜੇ ਦਿਨ ਉਨ੍ਹਾਂ ਉਚੇਚਾ ਬਿਆਨ ਦਿੱਤਾ ਜੋ ਦਿੱਲੀ ਦੇ 'ਹਿੰਦੁਸਤਾਨ ਟਾਈਮਜ਼' ਵਿਚ ਛਪਿਆ ਕਿ ਉਨ੍ਹਾਂ ਨੇ ਕੋਈ ਝੰਡਾ ਨਹੀਂ ਪਾੜਿਆ। ਇਸ ਕਥਨ ਨੂੰ ਰੱਦ ਕਰਨ ਦੇ ਬਾਵਜੂਦ ਵੀ ਇਹ ਹੀ ਮੰਨਿਆ ਜਾਂਦਾ ਹੈ ਕਿ ਮਾਸਟਰ ਜੀ ਨੇ ਮੁਸਲਿਮ ਲੀਗ ਦਾ ਝੰਡਾ ਪਾੜਿਆ। ਇਕ ਵਾਰੀ ਇੰਡੀਅਨ ਹਿਸਟਰੀ ਕਾਂਗਰਸ ਦੇ ਇਕ ਸਮਾਗਮ ਵਿਚ ਪੰਜਾਬ ਦੇ ਮਾਰਚ, 1947 ਦੇ ਫ਼ਿਰਕੂ ਫ਼ਸਾਦਾਂ

---

1. ਇਹ ਫ਼ੋਟੋ ਸਵਰਗਵਾਸੀ ਸੰਤ ਗੁਲਾਬ ਸਿੰਘ ਜੀ ਕੋਲੋਂ ਪ੍ਰਾਪਤ ਹੋਈ ਹੈ।
2. ਪੋਠੋਹਾਰ ਦੇ ਫ਼ਸਾਦਾਂ ਦੇ ਵਿਸਥਾਰ ਸਹਿਤ ਵੇਰਵੇ ਲਈ ਦੇਖੋ ਡਾ. ਕਿਰਪਾਲ ਸਿੰਘ ਲਿਖਤ *ਸ਼ਹੀਦੀਆਂ*, ਪ੍ਰਕਾਸ਼ਕ ਚੀਫ਼ ਖ਼ਾਲਸਾ ਦੀਵਾਨ, ਐਜੂਕੇਸ਼ਨਲ ਕਮੇਟੀ, ਅੰਮ੍ਰਿਤਸਰ। ਇਸ ਵਿਚ 1947 ਦੇ ਪੱਛਮੀ ਪੰਜਾਬ ਦੇ ਜ਼ਿਲ੍ਹੇਵਾਰ ਫ਼ਸਾਦਾਂ ਦਾ ਵਿਸਥਾਰ ਸਹਿਤ ਵੇਰਵਾ ਦਿੱਤਾ ਗਿਆ ਹੈ।

ਦੀ ਗੱਲ ਚਲ ਪਈ, ਸਾਰੇ ਕਹਿਣ ਕਿ ਮਾਸਟਰ ਜੀ ਨੇ ਮੁਸਲਿਮ ਲੀਗ ਦਾ ਝੰਡਾ ਪਾੜਿਆ ਹੈ। ਮੈਂ ਬੜੇ ਜ਼ੋਰ ਨਾਲ ਕਿਹਾ ਕਿ ਇਹ ਗ਼ਲਤ ਹੈ। ਸਾਰੇ ਕਹਿਣ ਕਿ ਅਖ਼ਬਾਰਾਂ ਵਿਚ ਇਹ ਹੀ ਛਪਿਆ ਮਿਲਦਾ ਹੈ।

ਪੱਛਮੀ ਪੰਜਾਬ ਦੇ ਭਿਆਨਕ ਫ਼ਿਰਕੂ ਫ਼ਸਾਦਾਂ ਕਰਕੇ ਕਈਆਂ ਪਿੰਡਾਂ ਵਿਚੋਂ ਹਿੰਦੂ ਅਤੇ ਸਿਖ ਆਬਾਦੀ ਦਾ ਸਫ਼ਾਇਆ ਹੋ ਗਿਆ ਸੀ। ਇਸ ਦਾ ਅੰਦਾਜ਼ਾ ਲਾਉਣਾ ਔਖਾ ਹੈ ਪਰ ਸਰਕਾਰੀ ਕਾਗ਼ਜ਼ਾਂ ਵਿਚ ਇਹ ਮੰਨਿਆ ਗਿਆ ਹੈ ਕਿ ਤਿੰਨ ਹਜ਼ਾਰ ਦੇ ਕਰੀਬ ਹਿੰਦੂ-ਸਿਖ, ਮਾਰਚ 1947 ਦੇ ਫ਼ਸਾਦਾਂ ਵਿਚ ਮਾਰੇ ਗਏ। ਇਸ ਦਾ ਕਾਂਗਰਸ ਪਾਰਟੀ 'ਤੇ ਬਹੁਤ ਪ੍ਰਭਾਵ ਪਿਆ। ਸ਼੍ਰੋਮਣੀ ਅਕਾਲੀ ਦਲ ਪਹਿਲਾਂ ਹੀ ਪੰਜਾਬ ਦੀ ਵੰਡ 'ਤੇ ਜ਼ੋਰ ਦੇ ਰਿਹਾ ਸੀ ਕਿਉਂਕਿ ਪਾਕਿਸਤਾਨ ਦੀ ਸਥਾਪਨਾ ਹੋਣ ਦੀ ਸੂਰਤ ਵਿਚ ਸਾਰਾ ਪੰਜਾਬ ਮੁਸਲਿਮ ਬਹੁ-ਗਿਣਤੀ ਵਾਲਾ ਸੂਬਾ ਹੋਣ ਕਰਕੇ ਪਾਕਿਸਤਾਨ ਵਿਚ ਆ ਜਾਣਾ ਸੀ। ਰਾਵਲਪਿੰਡੀ ਅਤੇ ਮੁਸਲਮਾਨਾਂ ਦੇ ਫ਼ਿਰਕੂ ਫ਼ਸਾਦਾਂ ਨੇ ਕਾਂਗਰਸ ਨੂੰ ਪੰਜਾਬ ਦੇ ਬਟਵਾਰੇ ਲਈ ਸੋਚਣ 'ਤੇ ਮਜਬੂਰ ਕਰ ਦਿੱਤਾ। ਇਸ ਲਈ 8 ਅਪ੍ਰੈਲ, 1947 ਨੂੰ ਇੰਡੀਅਨ ਨੈਸ਼ਨਲ ਕਾਂਗਰਸ ਨੇ ਨਿਮਨ-ਲਿਖਤ ਮਤਾ ਪਾਸ ਕੀਤਾ:

> *.....ਇਨ੍ਹਾਂ ਦੁਖਾਂਤ ਘਟਨਾਵਾਂ (ਪੰਜਾਬ ਦੇ ਫ਼ਿਰਕੂ ਫ਼ਸਾਦਾਂ) ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਹਿੰਸਾ ਤੇ ਜਬਰ ਨਾਲ ਕੀਤਾ ਕੋਈ ਪ੍ਰਬੰਧ ਚਲ ਨਹੀਂ ਸਕਦਾ, ਇਸ ਲਈ ਇਹ ਜ਼ਰੂਰੀ ਹੈ ਕਿ ਕੋਈ ਅਜਿਹਾ ਰਸਤਾ ਲੱਭਿਆ ਜਾਏ, ਜਿਸ ਵਿਚ ਘੱਟ ਤੋਂ ਘੱਟ ਦਬਾਅ ਜਾਂ ਮਜਬੂਰੀ ਹੋਵੇ। ਇਸ ਵਾਸਤੇ ਪੰਜਾਬ ਨੂੰ ਦੋ ਪ੍ਰਾਂਤਾਂ ਵਿਚ ਇਸ ਪ੍ਰਕਾਰ ਵੰਡਣਾ ਜ਼ਰੂਰੀ ਹੈ ਕਿ ਮੁਸਲਿਮ ਬਹੁ-ਗਿਣਤੀ ਵਾਲੇ ਭਾਗ ਗ਼ੈਰ-ਮੁਸਲਿਮ ਬਹੁ-ਗਿਣਤੀ ਵਾਲੇ ਭਾਗਾਂ ਤੋਂ ਨਿਖੇੜ ਦਿਤੇ ਜਾਣ।*

ਕਾਂਗਰਸ ਨੇ ਇਸ ਪ੍ਰਸਤਾਵ ਦੁਆਰਾ ਇਕ ਨਵਾਂ ਕਦਮ ਚੁਕਿਆ ਜੋ ਮੁਸਲਿਮ ਲੀਗ ਦੀਆਂ ਅਪਣਾਈਆਂ ਲੀਹਾਂ ਦੇ ਅਨੁਕੂਲ ਸੀ। ਇਸ ਲਈ ਇਹ ਮਤਾ ਨਾ ਕੇਵਲ ਪੰਜਾਬ ਦੇ ਇਤਿਹਾਸ ਵਿਚ ਸਗੋਂ ਹਿੰਦ-ਪਾਕਿਸਤਾਨ ਦੇ ਇਤਿਹਾਸ ਵਿਚ ਇਕ ਵਿਸ਼ੇਸ਼ ਮਹਾਨਤਾ ਰੱਖਦਾ ਹੈ। ਇਸ ਵਿਚ ਕਾਂਗਰਸ ਨੇ ਪਹਿਲੀ ਵਾਰੀ ਮੁਸਲਮਾਨ ਅਤੇ ਗ਼ੈਰ-ਮੁਸਲਮਾਨ ਆਬਾਦੀ ਦੇ ਅਸੂਲ 'ਤੇ ਬਟਵਾਰੇ ਨੂੰ ਮੰਨ ਲਿਆ। ਕਾਂਗਰਸ ਜੋ ਪ੍ਰਸਤਾਵ ਪੰਜਾਬ 'ਤੇ ਲਾਉਣਾ ਚਾਹੁੰਦੀ ਸੀ, ਮੁਸਲਿਮ ਲੀਗ ਉਸੇ ਤਰ੍ਹਾਂ ਭਾਰਤ ਦੀ ਫ਼ਿਰਕੂ ਸਮੱਸਿਆ ਨੂੰ ਹੱਲ ਕਰਨਾ ਚਾਹੁੰਦੀ ਸੀ। ਇਸ ਮਤੇ ਰਾਹੀਂ ਕਾਂਗਰਸ ਨੇ ਭਾਰਤ ਦੀ ਵੰਡ ਦੇ ਅਸੂਲ ਨੂੰ ਮੰਨ ਲਿਆ।

ਕੇਂਦਰੀ ਵਿਧਾਨ ਮੰਡਲ ਦੇ ਹਿੰਦੂ ਅਤੇ ਸਿਖ ਮੈਂਬਰਾਂ ਨੇ ਜਵਾਹਰ ਲਾਲ ਨਹਿਰੂ ਦੇ ਨਾਮ ਇਕ ਪੱਤਰ ਲਿਖਿਆ, ਜਿਸ ਵਿਚ ਲਿਖਿਆ ਸੀ—"ਮੁਸਲਮਾਨਾਂ ਅਤੇ ਗ਼ੈਰ-ਮੁਸਲਮਾਨਾਂ ਦੀ ਗਿਣਤੀ ਬਰਾਬਰ ਹੈ ਅਤੇ ਤਿੰਨਾਂ ਫ਼ਿਰਕਿਆਂ ਦੀ ਸਹਾਇਤਾ ਤੋਂ ਬਿਨਾਂ ਕੋਈ ਵੀ ਸਰਕਾਰ ਕੰਮ ਨਹੀਂ ਚਲਾ ਸਕਦੀ। ਚੰਗੇ ਭਾਗਾਂ ਨੂੰ ਪੰਜਾਬ ਦੀ ਆਬਾਦੀ ਵੀ ਇਸੇ ਪ੍ਰਕਾਰ ਵੰਡੀ ਹੋਈ ਹੈ ਕਿ ਅਜਿਹੇ ਜ਼ਿਲ੍ਹੇ ਅਤੇ ਲਾਗਲੇ ਇਲਾਕੇ ਹਨ ਜਿਨ੍ਹਾਂ ਵਿਚ ਮੁਸਲਮਾਨਾਂ ਅਤੇ ਗ਼ੈਰ-ਮੁਸਲਮਾਨਾਂ ਦੀ ਬਹੁ-ਗਿਣਤੀ ਹੈ।.....ਵਰਤਮਾਨ ਅੜਚਨ ਤੋਂ ਨਿਕਲਣ ਦਾ ਇਕੋ-ਇਕ ਰਾਹ ਇਹੋ ਹੀ ਹੈ ਕਿ ਪੰਜਾਬ ਨੂੰ ਦੋ ਪ੍ਰਾਂਤਾਂ ਵਿਚ ਵੰਡ ਦਿੱਤਾ ਜਾਏ।"

# 5

# ਸਿੱਖਾਂ ਵੱਲੋਂ ਪੰਜਾਬ ਦੇ ਬਟਵਾਰੇ 'ਤੇ ਜ਼ੋਰ

ਮੈਂ 17 ਜੁਲਾਈ 1964 ਨੂੰ ਪ੍ਰੋਫ਼ੈਸਰ ਡਾ. ਡਬਲਿਊ.ਐਚ. ਮੋਰਿਸ ਜੋਨਸ ਨੂੰ, ਜੋ ਡਰਬਨ ਕਾਲਜ ਵਿਚ ਸਨ, ਮਿਲਣਾ ਸੀ। ਉਨ੍ਹਾਂ ਨਾਲ ਮੇਰੀ ਜਾਣ-ਪਛਾਣ ਲੰਡਨ ਯੂਨੀਵਰਸਿਟੀ ਦੇ 'ਅਫ਼ਰੀਕਨ ਅਤੇ ਓਰੀਅੰਟਲ ਸਕੂਲ' ਵਿਚ ਭਾਰਤੀ ਇਤਿਹਾਸ ਦੇ ਪ੍ਰਸਿਧ ਪ੍ਰੋਫ਼ੈਸਰ ਤੇ ਭਾਰਤ ਬਾਰੇ ਕਈ ਕਿਤਾਬਾਂ ਦੇ ਕਰਤਾ ਸਵਰਗਵਾਸੀ ਪ੍ਰੋਫ਼ੈਸਰ ਏ.ਐਲ. ਬਾਸ਼ਮ ਨੇ ਕਰਵਾਈ ਸੀ। ਪ੍ਰੋ: ਜੋਨਸ 1947 ਵਿਚ ਵਾਇਸਰਾਏ ਲਾਰਡ ਮਾਊਂਟਬੇਟਨ ਦੇ ਵਿਧਾਨਿਕ ਸਲਾਹਕਾਰ ਸਨ। ਭਾਰਤ ਵਿਚ ਇਨ੍ਹਾਂ ਨੂੰ ਬਹੁਤ ਘੱਟ ਲੋਕ ਜਾਣਦੇ ਸਨ। ਪਰ ਪ੍ਰੋਫ਼ੈਸਰ ਬਾਸ਼ਮ ਅਨੁਸਾਰ ਇਨ੍ਹਾਂ ਨੂੰ ਬਹੁਤ ਮਹੱਤਵਪੂਰਨ ਕੰਮ ਸੌਂਪਿਆ ਗਿਆ ਸੀ। ਮੈਂ ਇਨ੍ਹਾਂ ਨੂੰ ਇੰਡੀਆ ਹਾਊਸ ਆਲਡਵਿਚ, ਜੋ ਲੰਡਨ ਵਿਚ ਹੀ ਹੈ, ਵਿਚ ਮਿਲਣ ਜਾਣਾ ਸੀ। ਇੰਡੀਆ ਹਾਊਸ ਆਲਡਵਿਚ ਬਾਰੇ ਇੰਗਲੈਂਡ ਵਿਚਲੇ ਭਾਰਤਵਾਸੀ ਜਾਣਦੇ ਹਨ, ਕਿਉਂਕਿ ਇਥੇ ਹੀ ਇੰਡੀਅਨ ਹਾਈ ਕਮਿਸ਼ਨ ਦੇ ਦਫ਼ਤਰ ਹਨ।

ਪ੍ਰੋਫ਼ੈਸਰ ਮੋਰਿਸ ਜੋਨਸ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਮਈ 1947 ਵਿਚ ਸਰ ਸਟੈਫੋਰਡ ਕ੍ਰਿਪਸ ਅਤੇ ਲਾਰਡ ਐਟਲੇ ਨੇ ਸੱਦਿਆ ਤੇ ਕਿਹਾ ਕਿ ਉਹ ਇਕ ਪਲਾਨ ਬਣਾਉਣ, ਜਿਸ ਵਿਚ ਦੋ ਵੱਖ ਵੱਖ ਆਜ਼ਾਦ ਰਾਜ ਹੋਣ ਤੇ ਉਨ੍ਹਾਂ ਦੇ ਫ਼ੌਜ ਦੇ ਅਤੇ ਆਵਾਜਾਈ ਦੇ ਸਾਧਨਾਂ ਦੇ ਮਹਿਕਮੇ ਹੋਣ। ਲਾਰਡ ਐਟਲੇ ਨੇ ਪ੍ਰੋਫ਼ੈਸਰ ਜੋਨਸ ਕੋਲੋਂ ਪੁੱਛਿਆ ਕਿ ਉਨ੍ਹਾਂ ਆਸਟਰੋ-ਹੰਗਰੀ ਰਾਜ ਦਾ ਹਾਲ ਪੜ੍ਹਿਆ ਹੈ ? ਜੇਕਰ ਨਹੀਂ ਪੜ੍ਹਿਆ ਤਾਂ ਪੜ੍ਹ ਲੈਣ ਤੇ ਉਸੇ ਤਰ੍ਹਾਂ ਦੀ ਇਕ ਪਲਾਨ ਬਣਾਉਣ। ਪ੍ਰੋਫ਼ੈਸਰ ਜੋਨਸ ਨੇ ਦੱਸਿਆ ਕਿ ਉਨ੍ਹਾਂ ਨੇ ਪਲਾਨ ਬਣਾਈ, ਪਰ ਉਸ ਦੀ ਲੋੜ ਨਹੀਂ ਪਈ, ਕਿਉਂਕਿ ਦੋਵੇਂ ਮੁੱਖ ਰਾਜਸੀ ਪਾਰਟੀਆਂ ਕੋਈ ਮਹਿਕਮਾ ਵੀ ਸਾਂਝਾ ਰੱਖਣ ਲਈ ਤਿਆਰ ਨਹੀਂ ਸਨ। ਮੇਰੇ ਪੁੱਛਣ 'ਤੇ ਕਿ ਪੰਜਾਬ ਵਿਚ ਫ਼ਿਰਕੂ ਫ਼ਸਾਦ ਕਿਉਂ ਵਧੇ ਤਾਂ ਉਨ੍ਹਾਂ ਉੱਤਰ ਦਿੱਤਾ ਕਿ ਉਹ ਪੰਜਾਬ ਦੇ ਗਵਰਨਰ ਈਵਨ ਜੈਨਕਿਨਜ਼ ਨਾਲ ਸਹਿਮਤ ਹਨ ਕਿ ਭਾਰਤੀ ਲੀਡਰ ਜੋ ਫ਼ੈਸਲੇ ਕਰਦੇ ਸਨ, ਉਨ੍ਹਾਂ ਫ਼ੈਸਲਿਆਂ ਲਈ ਲੋਕਾਂ ਨੂੰ ਤਿਆਰ ਨਹੀਂ ਸਨ ਕਰਦੇ। ਦੂਜੇ ਪ੍ਰਸ਼ਾਸਕਾਂ ਨੂੰ ਅਤੇ ਭਾਰਤੀ ਲੀਡਰਾਂ ਨੂੰ ਪੰਜਾਬ ਸਮੱਸਿਆ ਦਾ ਪਤਾ ਹੀ ਨਹੀਂ ਸੀ ਕਿ ਪੰਜਾਬ ਵਿਚ ਤੂਫ਼ਾਨ ਖੜ੍ਹਾ ਹੋ ਸਕਦਾ ਹੈ। ਪ੍ਰੋਫ਼ੈਸਰ ਜੋਨਸ ਨੇ ਇਕ ਵਾਰੀ ਮੇਜਰ ਸ਼ਾਰਟ, ਪੈਂਡਰਲ ਮੂਨ ਅਤੇ ਏਬਲ ਨਾਲ ਰਾਤ ਦਾ ਭੋਜਨ ਲਿਆ ਤੇ ਉਨ੍ਹਾਂ ਦੀ ਗੱਲ-ਬਾਤ ਤੋਂ ਇਹ ਹੀ ਪਤਾ ਲਗਦਾ ਸੀ ਕਿ ਪੰਜਾਬ ਵਿਚ ਬਹੁਤ ਗੜਬੜ ਹੋਣ ਵਾਲੀ ਹੈ।

1946 ਦੇ ਅਖ਼ੀਰ ਜਾਂ 1947 ਦੇ ਆਰੰਭ ਵਿਚ ਲਾਰਡ ਵੇਵਲ ਨੇ, ਜੋ ਉਸ ਵੇਲੇ

ਭਾਰਤ ਦੇ ਵਾਇਸਰਾਏ ਸਨ, ਲਾਰਡ ਐਟਲੇ ਨੂੰ ਇਕ ਸਕੀਮ ਸੱਤਾ ਬਦਲਣ (Transfer of Power) ਬਾਰੇ ਭੇਜੀ। ਉਹ ਸਕੀਮ ਇਹ ਸੀ ਕਿ ਬ੍ਰਿਟਿਸ਼ ਰਾਜ ਨੂੰ ਇਕ-ਇਕ ਸੂਬੇ ਵਿਚੋਂ ਵਾਰੋ-ਵਾਰੀ ਖ਼ਤਮ ਕਰ ਦਿੱਤਾ ਜਾਏ, ਕਿਉਂਕਿ ਦੋ ਮੁੱਖ ਰਾਜਸੀ ਪਾਰਟੀਆਂ ਕਾਂਗਰਸ ਅਤੇ ਮੁਸਲਿਮ ਲੀਗ ਕਿਸੇ ਗੱਲ 'ਤੇ ਸਮਝੌਤਾ ਨਹੀਂ ਕਰਦੀਆਂ। ਬ੍ਰਿਟਿਸ਼ ਫ਼ੌਜਾਂ ਤੇ ਸ਼ਾਸਨ ਨੂੰ ਇਕ-ਇਕ ਸੂਬੇ ਵਿਚੋਂ ਕੱਢਣ ਨਾਲ ਹੌਲੀ ਹੌਲੀ ਸਾਰਾ ਭਾਰਤ ਆਜ਼ਾਦ ਹੋ ਜਾਏਗਾ। ਲਾਰਡ ਐਟਲੇ ਨੇ ਆਪਣੀ ਸਵੈ-ਜੀਵਨੀ ਵਿਚ ਅੰਕਿਤ ਕੀਤਾ ਹੈ ਕਿ ਉਹ ਇਸ ਸਕੀਮ ਨਾਲ ਬਹੁਤ ਉਪਰਾਮ ਹੋਇਆ। ਉਸ ਜਾਣ ਲਿਆ ਕਿ ਲਾਰਡ ਵੇਵਲ ਹੁਣ ਹਾਰ ਗਿਆ ਹੈ। ਇਹ ਭਾਰਤੀ ਪਾਰਟੀਆਂ ਵਿਚ ਕਿਸੇ ਤਰ੍ਹਾਂ ਦਾ ਕੋਈ ਸਮਝੌਤਾ ਨਹੀਂ ਕਰਾ ਸਕਦਾ। ਇਸ ਸਕੀਮ ਵਿਚ ਵੇਵਲ ਦੀ ਹਾਰ ਤੇ ਉਦਾਸੀਨਤਾ ਦਾ ਮੁੱਖ ਚਿੰਨ੍ਹ ਲਾਰਡ ਐਟਲੇ ਨੂੰ ਨਜ਼ਰ ਆਇਆ। ਉਸ ਸੋਚਿਆ ਕਿ ਵੇਵਲ ਸੱਤਾ ਬਦਲੀ ਨਹੀਂ ਕਰ ਸਕਦਾ, ਇਸ ਲਈ ਕਿਸੇ ਹੋਰ ਗਤੀਸ਼ੀਲ ਵਾਇਸਰਾਏ ਦੀ ਲੋੜ ਹੈ। ਇਸ ਲਈ ਲਾਰਡ ਮਾਊਂਟਬੇਟਨ ਦੀ ਨਿਯੁਕਤੀ ਹੋਈ ਕਿ ਉਹ ਸੱਤਾ-ਬਦਲੀ ਲਈ ਉਚੇਚੇ ਯਤਨ ਕਰੇਗਾ।

ਇਥੇ ਇਹ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ ਲਾਰਡ ਐਟਲੇ ਭਾਰਤ ਵਿਚ ਸੱਤਾ ਬਦਲੀ ਲਈ ਕਿਉਂ ਉਤਾਵਲਾ ਸੀ। ਸ਼ਾਇਦ ਕਈਆਂ ਦਾ ਖ਼ਿਆਲ ਹੋਵੇ ਕਿ ਉਹ ਕਾਂਗਰਸ ਦੇ ਸਤਿਆਗ੍ਰਹਿ ਜਾਂ ਇੰਡੀਅਨ ਨੈਸ਼ਨਲ ਆਰਮੀ ਦੀਆਂ ਸਰਗਰਮੀਆਂ ਕਰਕੇ ਇਹ ਸਭ ਕੁਝ ਕਰ ਰਿਹਾ ਸੀ। ਇਹੋ ਜਿਹਾ ਕੋਈ ਤਤਕਾਲੀ ਕਾਰਨ ਨਹੀਂ ਜਾਪਦਾ ਸੀ। ਦੂਜੇ ਪਾਸੇ ਸੰਸਾਰ ਯੁੱਧ ਪਿਛੋਂ ਜੋ ਚੋਣਾਂ ਇੰਗਲੈਂਡ ਵਿਚ ਹੋਈਆਂ, ਉਨ੍ਹਾਂ ਵਿਚ ਲੇਬਰ ਪਾਰਟੀ ਨੇ ਆਪਣੇ ਚੋਣ ਨਿਸ਼ਾਨਿਆਂ ਵਿਚ ਭਾਰਤ ਨੂੰ ਸਵਤੰਤਰ ਕਰਨਾ ਲਿਖਿਆ ਸੀ। ਜਦੋਂ ਲੇਬਰ ਪਾਰਟੀ ਜਿੱਤ ਗਈ ਅਤੇ ਲਾਰਡ ਐਟਲੇ ਨੇ ਲੇਬਰ ਪਾਰਟੀ ਵਜੋਂ ਸਰਕਾਰ ਬਣਾਈ ਤਾਂ ਉਹ ਚਾਹੁੰਦਾ ਸੀ ਕਿ ਭਾਰਤ ਨੂੰ ਆਜ਼ਾਦ ਕਰਨ ਵਾਲਾ ਵਾਅਦਾ ਪੂਰਾ ਕੀਤਾ ਜਾਏ, ਇਸੇ ਲਈ ਉਸ ਨੇ ਲਾਰਡ ਮਾਊਂਟਬੇਟਨ ਨੂੰ ਭਾਰਤ ਦਾ ਵਾਇਸਰਾਏ ਨਿਯੁਕਤ ਕੀਤਾ।

ਲਾਰਡ ਮਾਊਂਟਬੇਟਨ ਨੂੰ ਭਾਰਤ ਦਾ ਵਾਇਸਰਾਏ ਨਿਯੁਕਤ ਕਰ ਕੇ ਬਰਤਾਨਵੀ ਪ੍ਰਧਾਨ ਮੰਤਰੀ ਨੇ ਸੰਸਦ ਵਿਚ 20 ਫ਼ਰਵਰੀ 1947 ਨੂੰ ਇਹ ਮਹੱਤਵਪੂਰਨ ਭਾਸ਼ਨ ਦਿੱਤਾ। ਉਸ ਕਿਹਾ :

> *ਬਰਤਾਨਵੀ ਸਰਕਾਰ ਸਪੱਸ਼ਟ ਕਰ ਦੇਣਾ ਚਾਹੁੰਦੀ ਹੈ ਕਿ ਉਨ੍ਹਾਂ ਦਾ ਇਹ ਨਿਸਚਿਤ ਫ਼ੈਸਲਾ ਹੈ ਕਿ ਵੱਧ ਤੋਂ ਵੱਧ ਜੂਨ 1948 ਤਕ ਰਾਜਸੀ ਵਾਗਡੋਰ ਭਾਰਤ ਦੇ ਜ਼ਿੰਮੇਵਾਰ ਹੱਥਾਂ ਵਿਚ ਦੇਣ ਲਈ ਜ਼ਰੂਰੀ ਕਾਰਵਾਈ ਕੀਤੀ ਜਾਵੇ।.....ਬਰਤਾਨਵੀ ਸਰਕਾਰ ਨੂੰ ਇਸ ਗੱਲ ਦਾ ਫ਼ੈਸਲਾ ਕਰਨਾ ਪਵੇਗਾ ਕਿ ਉਹ ਭਾਰਤ ਦੀ ਕੇਂਦਰੀ ਸਰਕਾਰ ਦੇ ਅਧਿਕਾਰ ਨਿਸਚਤ ਮਿਤੀ 'ਤੇ ਕਿਸ ਨੂੰ ਸੌਂਪੇ। ਸਮੁੱਚੇ ਰੂਪ ਵਿਚ ਕੇਂਦਰੀ ਸਰਕਾਰ ਨੂੰ ਜਾਂ ਵਰਤਮਾਨ ਪ੍ਰਾਂਤਕ ਸਰਕਾਰਾਂ ਦੇ ਰੂਪ ਵਿਚ ਕੁਝ ਇਲਾਕਿਆਂ ਨੂੰ ਜਾਂ ਕਿਸੇ ਅਜਿਹੇ ਤਰੀਕੇ ਨਾਲ ਜੋ ਸਭ ਤੋਂ ਵੱਧ ਠੀਕ ਜਾਪੇ ਅਤੇ ਪੂਰਨ ਰੂਪ ਵਿਚ ਭਾਰਤੀ ਲੋਕਾਂ ਦੇ ਹਿੱਤਾਂ ਦੇ ਅਨੁਕੂਲ ਹੋਵੇ।*

ਵਿਦੇਸ਼ੀ ਲੇਖਕਾਂ ਅਨੁਸਾਰ ਲਾਰਡ ਐਟਲੇ ਦੇ ਇਸ ਬਿਆਨ ਨੇ ਇਤਿਹਾਸ ਦੀ ਰੂਪ ਰੇਖਾ ਬਦਲ ਦਿੱਤੀ, ਇਸ ਮਹੱਤਵਪੂਰਨ ਬਿਆਨ ਨੇ ਹਿੰਦ ਦੇ ਉਪ ਮਹਾਂਦੀਪ ਵਿਚ ਹਲਚਲ ਮਚਾ ਦਿੱਤੀ। ਪਹਿਲੀ ਵਾਰੀ ਭਾਰਤੀਆਂ ਨੇ ਅਨੁਭਵ ਕੀਤਾ ਕਿ ਬਰਤਾਨਵੀ ਸੱਚੀ ਮੁੱਚੀ

ਭਾਰਤ ਨੂੰ ਛੱਡ ਜਾਣ ਦਾ ਇਰਾਦਾ ਰੱਖਦੇ ਹਨ। ਇਕ ਅਮਰੀਕੀ ਲੇਖਕ ਲਿਖਦਾ ਹੈ ਕਿ ਇਸ ਬਿਆਨ ਨੇ ਬਟਵਾਰੇ ਲਈ ਰਸਤਾ ਸਾਫ਼ ਕਰ ਦਿੱਤਾ ਹੈ, ਕਿਉਂਕਿ ਇਸ ਵਿਚ ਕਿਹਾ ਗਿਆ ਸੀ ਕਿ ਸੱਤਾ ਪ੍ਰਾਂਤਕ ਸਰਕਾਰਾਂ ਨੂੰ ਵੀ ਸੌਂਪੀ ਜਾ ਸਕਦੀ ਹੈ। ਮਹਾਤਮਾ ਗਾਂਧੀ ਨੇਂ ਵੀ ਇਸ ਬਿਆਨ ਦੇ ਸਹੀ ਅਰਥਾਂ ਨੂੰ ਸਮਝਦੇ ਹੋਏ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਲਿਖਿਆ, "ਇਸ ਨਾਲ ਉਚ ਪ੍ਰਾਂਤ ਜਾਂ ਭਾਗ ਪਾਕਿਸਤਾਨ ਦਾ ਰੂਪ ਧਾਰ ਸਕਦੇ ਹਨ, ਜੇਕਰ ਉਹ ਅਜਿਹਾ ਚਾਹੁੰਦੇ ਹੋਣ।" ਇਸ ਬਿਆਨ ਨੇ ਅਤੇ ਮੁਸਲਿਮ ਲੀਗ ਦੀ ਰੋੜਾ-ਅਟਕਾਊ ਨੀਤੀ ਨੇ ਕਾਂਗਰਸੀ ਨੇਤਾਵਾਂ ਨੂੰ ਬਟਵਾਰਾ ਪ੍ਰਵਾਨ ਕਰਨ ਲਈ ਤਿਆਰ ਕਰ ਦਿੱਤਾ।

ਜਦੋਂ ਲਾਰਡ ਮਾਊਂਟਬੇਟਨ ਨੇ ਮਾਰਚ ਦੇ ਆਖ਼ਰੀ ਹਫ਼ਤੇ ਵਿਚ ਲਾਰਡ ਵੇਵਲ ਤੋਂ ਚਾਰਜ ਲਿਆ ਤਾਂ ਉਸ ਨੂੰ ਪੰਜਾਬ ਵਿਚ ਇਕ ਗੰਭੀਰ ਤੇ ਤਤਕਾਲੀ ਸਮੱਸਿਆ ਦਾ ਸਾਹਮਣਾ ਕਰਨਾ ਪਿਆ। ਪੰਜਾਬ ਦੇ ਫ਼ਿਰਕੂ ਫ਼ਸਾਦਾਂ ਦਾ ਇੰਗਲੈਂਡ ਵਿਚ ਬਹੁਤ ਚਰਚਾ ਹੋਇਆ। ਲੰਡਨ ਦੀ ਅਖ਼ਬਾਰ *ਦੀ ਟਾਈਮਜ਼* ਨੇ ਪੰਜਾਬ ਦੀ ਸਥਿਤੀ ਨੂੰ ਬਹੁਤ ਗੰਭੀਰ ਲਿਖਿਆ। 11 ਮਾਰਚ 1947 ਦੇ ਸੰਪਾਦਕੀ ਲੇਖ ਵਿਚ ਲਿਖਿਆ ਕਿ ਸਿੱਖਾਂ ਦੀ ਇਹ ਸ਼ਿਕਾਇਤ ਨਿਆਂਪੂਰਨ ਹੈ ਕਿ ਮੁਸਲਿਮ ਲੀਗ ਉਨ੍ਹਾਂ ਨੂੰ ਪੰਜਾਬ ਵਿਚ ਉਹ ਪੁਜ਼ੀਸ਼ਨ ਦੇਣ ਤੋਂ ਭੱਜਦੀ ਹੈ, ਜੋ ਉਹ ਆਪ ਬਾਕੀ ਦੇ ਭਾਰਤ ਵਿਚ ਮੰਗਦੀ ਹੈ। ਐਲਨ ਕੈਂਪਬਲ ਜਾਨਸਨ ਜੋ ਲਾਰਡ ਮਾਊਂਟਬੇਟਨ ਦਾ ਪ੍ਰੈਸ ਅਟੈਚੀ ਸੀ, ਨੇ ਲਿਖਿਆ ਹੈ, "ਸਾਨੂੰ ਹੋਰਨਾਂ ਗੱਲਾਂ ਦੇ ਨਾਲ ਫ਼ਿਰਕੂ ਫ਼ਸਾਦ ਉਤਰਾਧਿਕਾਰ ਵਿਚ ਮਿਲੇ ਤੇ ਇਸ ਦੇ ਨਾਲ ਹੀ ਤਿੰਨ ਪੱਖੀ ਹਿੰਦੂ, ਮੁਸਲਿਮ ਅਤੇ ਸਿਖ ਫ਼ਿਰਕੂ ਫ਼ਸਾਦਾਂ ਵਿਚ ਗ੍ਰਸਤ ਪੰਜਾਬ ਦਾ ਮੁਖ ਪ੍ਰਾਂਤ ਮਿਲਿਆ ਜਿਥੇ ਗਵਰਨਰ ਦਾ ਰਾਜ ਸੀ।" ਲਾਰਡ ਮਾਊਂਟਬੇਟਨ ਭਾਰਤ ਦਾ ਵਾਇਸਰਾਏ ਬਣਨ ਤੋਂ ਪਿਛੋਂ ਭਾਰਤੀ ਲੀਡਰਾਂ ਨਾਲ ਗੱਲ-ਬਾਤ ਕਰਨ ਵਿਚ ਜੁੱਟ ਪਿਆ। ਹਰ ਮਹੱਤਵਪੂਰਨ ਪਾਰਟੀ ਦੇ ਨੇਤਾਵਾਂ ਨਾਲ ਘੰਟਿਆਂ-ਬੱਧੀ ਗੱਲ-ਬਾਤ ਕਰਦਾ ਰਹਿੰਦਾ। ਉਸ ਦਾ ਤਰੀਕਾ ਇਹ ਸੀ ਕਿ ਹਰ ਸ਼ਾਮ ਆਪਣੇ ਸਟਾਫ਼ ਨਾਲ ਬੈਠ ਕੇ ਗੱਲ-ਬਾਤ ਵਿਚਾਰਦਾ ਤੇ ਕੁਝ ਗੱਲਾਂ ਨੋਟ ਕਰ ਲੈਂਦਾ। ਇਨ੍ਹਾਂ ਦੇ ਆਧਾਰ 'ਤੇ ਉਸ ਦੇ ਪ੍ਰੈਸ ਅਟੈਚੀ ਐਲਨ ਕੈਂਪਬਲ ਜਾਨਸਨ ਨੇ ਪਿਛੋਂ ਕਿਤਾਬ ਲਿਖੀ, ਜਿਸ ਦਾ ਸਿਰਲੇਖ ਹੈ *ਮਿਸ਼ਨ ਵਿਦ ਮਾਊਂਟਬੇਟਨ*।

ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਸਰਦਾਰ ਬਲਦੇਵ ਸਿੰਘ ਮਾਊਂਟਬੇਟਨ ਨੂੰ 18 ਅਪ੍ਰੈਲ 1947 ਨੂੰ ਮਿਲੇ।[1] ਇਸ ਦਾ ਸਾਰ ਇਹ ਸੀ ਕਿ ਜੇ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਲਾਗੂ ਕੀਤੀਆਂ ਜਾਣ ਤਾਂ ਸਿੱਖਾਂ ਦੇ ਹਿੱਤਾਂ ਦੀ ਰਾਖੀ ਵਧੇਰੇ ਪ੍ਰਤੀਨਿਧਤਾ ਨਾਲ ਕੀਤੀ ਜਾਏ। ਪੰਜਾਬ ਵਿਚ ਮੁਸਲਮਾਨ 40 ਫ਼ੀ ਸਦੀ, ਸਿਖ 30 ਫ਼ੀ ਸਦੀ ਤੇ ਹਿੰਦੂ 30 ਫ਼ੀ ਸਦੀ ਹੋਣ। ਮਾਊਂਟਬੇਟਨ ਨੇ ਕਿਹਾ ਕਿ ਇਹ ਅਸੰਭਵ ਹੈ। ਦੂਜੀ ਮੰਗ ਇਹ ਸੀ ਕਿ ਪੰਜਾਬ ਦਾ ਬਟਵਾਰਾ ਕੀਤਾ ਜਾਏ। ਬਲਦੇਵ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੀ ਮੁਸਲਿਮ ਲੀਗ ਦੇ ਨੇਤਾ ਮਿਸਟਰ ਜਿਨਾਹ ਨਾਲ ਗੱਲ-ਬਾਤ ਹੋਈ ਹੈ। ਉਹ ਆਬਾਦੀ ਦੇ ਤਬਾਦਲੇ ਦੇ ਅਸੂਲ 'ਤੇ ਸਹਿਮਤ ਹਨ। ਮਾਊਂਟਬੇਟਨ ਨੇ ਕਿਹਾ ਕਿ ਉਹ ਆਬਾਦੀ ਦੇ ਤਬਾਦਲੇ ਬਾਰੇ ਹੋਈ ਗੱਲ-ਬਾਤ ਨੂੰ ਲਿਖ ਕੇ ਭੇਜਣ। ਪਰ ਇਉਂ ਜਾਪਦਾ ਹੈ ਕਿ ਇਸ ਮਹੱਤਵਪੂਰਨ ਵਿਸ਼ੇ 'ਤੇ ਅੱਗੇ ਗੱਲ-ਬਾਤ ਨਹੀਂ ਚੱਲੀ। ਬਟਵਾਰਾ ਯੋਜਨਾ ਜਾਂ ਬਟਵਾਰਾ

1. ਗੱਲ-ਬਾਤ ਦੇ ਪੂਰੇ ਵਿਸਥਾਰ ਲਈ ਦੇਖੋ ਡਾ. ਕਿਰਪਾਲ ਸਿੰਘ ਲਿਖਤ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 44।

ਪਲਾਨ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਬਲਦੇਵ ਸਿੰਘ, ਉਜਲ ਸਿੰਘ, ਹਰਨਾਮ ਸਿੰਘ (ਜੋ ਪਿਛੋਂ ਜਸਟਿਸ ਬਣੇ), ਲਾਰਡ ਮਾਊਂਟਬੇਟਨ ਅਤੇ ਲਾਰਡ ਇਸਮੇਂ ਜੋ ਵਾਇਸਰਾਏ ਦੇ ਚੀਫ਼ ਆਫ਼ ਸਟਾਫ਼ ਸਨ, ਨੂੰ ਮਿਲਦੇ ਰਹੇ। ਬਲਦੇਵ ਸਿੰਘ ਜੋ ਅੰਤਰਿਮ ਸਰਕਾਰ ਵਿਚ ਪੰਡਿਤ ਨਹਿਰੂ ਨਾਲ ਡਿਫ਼ੈਂਸ ਮਨਿਸਟਰ ਸੀ, ਨੇ ਮਾਊਂਟਬੇਟਨ ਨੂੰ ਚਿੱਠੀ ਪੱਤਰ ਰਾਹੀਂ ਵੀ ਪੰਜਾਬ ਦੀ ਵੰਡ 'ਤੇ ਜ਼ੋਰ ਦਿੱਤਾ। ਵਾਇਸਰਾਏ ਸਿੱਖਾਂ ਦੀ ਇਸ ਮੰਗ ਤੋਂ ਬਹੁਤ ਪ੍ਰਭਾਵਤ ਹੋਏ ਜਾਪਦੇ ਹਨ, ਉਨ੍ਹਾਂ ਨੇ ਆਪਣੀ ਮਾਸਕ ਰਿਪੋਰਟ ਵਿਚ ਸੈਕਟਰੀ ਆਫ਼ ਸਟੇਟ ਨੂੰ ਲਿਖਿਆ ਹੈ ਕਿ ਜੇਕਰ ਪਾਕਿਸਤਾਨ ਬਣ ਗਿਆ ਤੇ ਪੰਜਾਬ ਦਾ ਬਟਵਾਰਾ ਨਾ ਕੀਤਾ ਗਿਆ ਤਾਂ ਪੰਜਾਬ ਵਿਚ ਖ਼ਾਨਾਜੰਗੀ ਆਰੰਭ ਹੋ ਜਾਵੇਗੀ।

## ਬਟਵਾਰਾ ਪਲਾਨ

ਵੱਖ ਵੱਖ ਨੇਤਾਵਾਂ ਨਾਲ ਭਾਰਤੀ ਸੰਵਿਧਾਨਕ ਸਮੱਸਿਆ 'ਤੇ ਵਿਚਾਰ ਕਰਨ ਪਿਛੋਂ ਲਾਰਡ ਮਾਊਂਟਬੇਟਨ ਨਿਮਨ-ਲਿਖਤ ਸਿੱਟਿਆਂ 'ਤੇ ਪੁੱਜੇ :

1. ਇਸ ਗੱਲ ਨੂੰ ਮੰਨਦੇ ਹੋਏ ਕਿ ਮਿਸਟਰ ਜਿਨਾਹ ਦੀ ਤਾਕਤ ਤੇ ਉਨ੍ਹਾਂ ਦਾ ਉਦੇਸ਼, ਜਿਸ 'ਤੇ ਜੇਕਰ ਉਹ ਦ੍ਰਿੜ੍ਹ ਰਹਿੰਦੇ ਹਨ, ਤਾਂ ਭਾਰਤ ਦਾ ਬਟਵਾਰਾ ਕਰਨਾ ਹੀ ਪਵੇਗਾ।
2. ਕੇਂਦਰ ਦਾ ਬਟਵਾਰਾ ਉਸੇ ਪ੍ਰਕਾਰ ਕਰਨ ਦੀ ਲੋੜ ਹੈ ਜਿਵੇਂ ਕਿ ਅਜਿਹੇ ਪ੍ਰਾਂਤਾਂ ਦਾ ਕਰਨਾ ਹੋਵੇ ਜਿਥੇ ਕਿ ਦੋਵਾਂ ਫ਼ਿਰਕਿਆਂ ਦੀ ਗਿਣਤੀ ਲਗਪਗ ਬਰਾਬਰ ਹੋਵੇ।

ਦੂਜੀ ਸਮੱਸਿਆ ਬਾਰੇ ਜਿਵੇਂ ਕਿ ਲਾਰਡ ਮਾਊਂਟਬੇਟਨ ਨੇ ਲਿਖਿਆ ਹੈ, "ਇਹ ਵੇਖਣਾ ਸੀ ਕਿ ਕੀ ਕਾਂਗਰਸ ਪਾਰਟੀ ਜੋ ਸਦਾ ਸੰਯੁਕਤ ਭਾਰਤ ਦੀ ਮੰਗ ਕਰਦੀ ਆਈ ਹੈ, ਛੇਤੀ ਤਾਕਤ ਤਬਦੀਲ ਕਰਨ ਅਤੇ ਅਮਨ ਦੀ ਬਹਾਲੀ ਦੇ ਮੁੱਲ ਵਜੋਂ ਬਟਵਾਰੇ ਨੂੰ ਪ੍ਰਵਾਨ ਕਰਨ ਲਈ ਤਿਆਰ ਹੈ ?" ਕਾਂਗਰਸੀ ਲੀਡਰਾਂ, ਖ਼ਾਸ ਕਰਕੇ ਪੰਡਿਤ ਨਹਿਰੂ ਅਤੇ ਸਰਦਾਰ ਪਟੇਲ ਨੂੰ ਮੁਸਲਿਮ ਲੀਗੀ ਅੰਤਰਿਮ ਸਰਕਾਰ ਦੇ ਮੈਂਬਰਾਂ ਨੇ ਇਤਨਾ ਤੰਗ ਕੀਤਾ ਹੋਇਆ ਸੀ ਕਿ ਉਹ ਬਟਵਾਰਾ ਪਲਾਨ ਨੂੰ ਮੰਨ ਕੇ ਕਿਸੇ ਤਰ੍ਹਾਂ ਉਨ੍ਹਾਂ ਨੂੰ ਆਪਣੇ ਗਲੋਂ ਲਾਹੁਣਾ ਚਾਹੁੰਦੇ ਸਨ। ਜਦੋਂ ਪ੍ਰਾਂਤਾਂ ਦੀ ਵੰਡ ਦੀ ਤਜਵੀਜ਼ ਮਿਸਟਰ ਜਿਨਾਹ ਅੱਗੇ ਰੱਖੀ ਤਾਂ ਉਸ ਨੇ ਪ੍ਰਾਂਤਾਂ ਦੇ ਪੁਰਾਣੇ ਇਤਿਹਾਸ ਅਤੇ ਏਕਤਾ ਨੂੰ ਮੁੱਖ ਰੱਖ ਕੇ ਵਿਰੋਧਤਾ ਕੀਤੀ। ਮਾਊਂਟਬੇਟਨ ਨੇ ਕਿਹਾ ਕਿ ਇਹੀ ਗੱਲਾਂ ਭਾਰਤ ਦੇ ਬਟਵਾਰੇ ਵਿਰੁੱਧ ਕਾਂਗਰਸ ਕਹਿੰਦੀ ਹੈ। ਅਖ਼ੀਰ 'ਤੇ ਮਿਸਟਰ ਜਿਨਾਹ ਨੇ ਕਿਹਾ ਕਿ ਇਹ ਪ੍ਰਾਂਤਾਂ ਦੀ ਵੰਡ ਦਾ ਅਸੂਲ ਆਸਾਮ 'ਤੇ ਵੀ ਲਾਗੂ ਹੋ ਸਕਦਾ ਹੈ ਤਾਂ ਲਾਰਡ ਮਾਊਂਟਬੇਟਨ ਨੇ ਆਸਾਮ ਦੀ ਵੰਡ ਨੂੰ ਵੀ ਪ੍ਰਵਾਨ ਕਰ ਲਿਆ।

## ਪੰਜਾਬ ਦੇ ਗਵਰਨਰ ਦੀ ਅਸੰਮਤੀ

ਨਿਮਨ-ਲਿਖਤ ਨੁਕਤੇ ਜੋ ਬਟਵਾਰਾ ਪਲਾਨ ਦਾ ਆਧਾਰ ਸਨ, ਵੱਖ ਵੱਖ ਪ੍ਰਾਂਤਾਂ ਦੇ ਰਾਜਪਾਲਾਂ ਪਾਸ ਭੇਜੇ ਗਏ :

1. ਆਮ ਕਰਕੇ ਪ੍ਰਾਂਤਾਂ ਨੂੰ ਸਵੈ-ਨਿਰਣੇ ਦਾ ਅਧਿਕਾਰ ਹੋਵੇਗਾ।

2. ਪੰਜਾਬ ਅਤੇ ਬੰਗਾਲ ਨੂੰ ਵੋਟਾਂ ਦੇ ਮੰਤਵ ਲਈ ਆਰਜ਼ੀ ਜਾਂ ਸੰਕਲਪੀ ਰੂਪ ਵਿਚ ਵੰਡਿਆ ਜਾਵੇਗਾ।
3. ਆਸਾਮ ਦੇ ਮੁਸਲਿਮ ਬਹੁ-ਗਿਣਤੀ ਵਾਲੇ ਸਿਲਹੱਟ ਜ਼ਿਲ੍ਹੇ ਨੂੰ, ਲੋਕ ਰਾਏ ਰਾਹੀਂ, ਆਪਣੀ ਮਰਜ਼ੀ ਅਨੁਸਾਰ ਵੰਡੇ ਹੋਏ ਬੰਗਾਲ ਵਿਚ ਬਣਾਏ ਮੁਸਲਿਮ ਪ੍ਰਾਂਤ ਵਿਚ ਸ਼ਾਮਲ ਹੋਣ ਦੀ ਖੁੱਲ੍ਹ ਹੋਵੇਗੀ।
4. ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਵਿਚ ਇਸ ਗੱਲ ਬਾਰੇ ਲੋਕ ਰਾਏ ਲਈ ਜਾਵੇਗੀ ਕਿ ਕੀ ਇਹ ਪ੍ਰਾਂਤ ਪਾਕਿਸਤਾਨ ਵਿਚ ਸ਼ਾਮਲ ਕੀਤਾ ਜਾਵੇ ਜਾਂ ਨਾ ਕੀਤਾ ਜਾਵੇ।

1947 ਵਿਚ ਪੰਜਾਬ ਦਾ ਗਵਰਨਰ ਸਰ ਈਵਨ ਐਮ. ਜੈਨਕਿਨਜ਼ ਸੀ। ਇਸ ਨੇ ਆਪਣੀ ਨੌਕਰੀ ਦਾ ਬਹੁਤ ਸਮਾਂ ਪੰਜਾਬ ਤੇ ਦਿੱਲੀ ਵਿਚ ਗੁਜ਼ਾਰਿਆ ਸੀ। 1920 ਵਿਚ ਉਹ ਇੰਡੀਅਨ ਸਿਵਲ ਸਰਵਿਸ ਵਿਚ ਆਇਆ ਤੇ ਪੰਜਾਬ ਵਿਚ ਨਿਯੁਕਤ ਹੋਇਆ। 1937 ਵਿਚ ਦਿੱਲੀ ਦਾ ਕਮਿਸ਼ਨਰ ਬਣਿਆ। 1940-43 ਵਿਚ ਕੇਂਦਰੀ ਸਰਕਾਰ ਦੇ ਸਪਲਾਈ ਵਿਭਾਗ ਦਾ ਸਕੱਤਰ ਅਤੇ 1943-46 ਵਿਚ ਵਾਇਸਰਾਏ ਦਾ ਪ੍ਰਾਈਵੇਟ ਸਕੱਤਰ ਰਿਹਾ। 1946 ਵਿਚ ਪੰਜਾਬ ਦਾ ਰਾਜਪਾਲ ਨਿਯੁਕਤ ਹੋਇਆ। ਉਹ ਪੰਜਾਬ ਦੀਆਂ ਸਮੱਸਿਆਵਾਂ ਨੂੰ ਸਮਝਦਾ ਸੀ। ਉਸ ਨੇ ਬਟਵਾਰਾ ਪਲਾਨ ਜਾਂ ਬਟਵਾਰਾ ਯੋਜਨਾ ਨਾਲ ਅਸੰਮਤੀ ਪ੍ਰਗਟ ਕੀਤੀ ਤੇ ਲਿਖਿਆ ਕਿ ਇਸ ਪਲਾਨ ਨਾਲ ਮੁਸਲਿਮ ਲੀਗ ਦਾ ਪ੍ਰਧਾਨ ਮਿਸਟਰ ਜਿਨਾਹ ਸੰਤੁਸ਼ਟ ਨਹੀਂ ਹੋਵੇਗਾ, ਕਿਉਂਕਿ ਉਸ ਦੇ ਆਪਣੇ ਸ਼ਬਦਾਂ ਵਿਚ ਉਸ ਨੂੰ ਲੰਗੜਾ ਪਾਕਿਸਤਾਨ ਪ੍ਰਾਪਤ ਹੋਵੇਗਾ। ਦੂਜੀ ਗੱਲ ਜਿਸ 'ਤੇ ਜੈਨਕਿਨਜ਼ ਨੇ ਜ਼ੋਰ ਦਿੱਤਾ, ਉਹ ਇਹ ਸੀ ਕਿ ਇਸ਼ ਪਲਾਨ ਨਾਲ ਸਿਖ ਦੋ ਹਿੱਸਿਆਂ ਵਿਚ ਵੰਡੇ ਜਾਣਗੇ। ਲਾਰਡ ਮਾਊਂਟਬੇਟਨ ਇਨ੍ਹਾਂ ਦੋਹਾਂ ਗੱਲਾਂ 'ਤੇ ਬਹੁਤ ਆਸ਼ਾਵਾਦੀ ਸੀ। ਉਸ ਲਿਖਿਆ, "ਅੰਤਲੀ ਛਾਣਬੀਣ ਵਿਚ ਜਿਨਾਹ ਮੰਨ ਜਾਵੇਗਾ ਅਤੇ ਸਿਖ ਕੇਵਲ ਗੱਲ-ਬਾਤ ਰਾਹੀਂ ਆਪਣੀ ਪੁਜ਼ੀਸ਼ਨ ਸੰਵਾਰ ਸਕਣਗੇ।" ਲਾਰਡ ਮਾਊਂਟਬੇਟਨ ਦਾ ਖ਼ਿਆਲ ਸੀ ਕਿ ਸਿਖ ਮਿਸਟਰ ਜਿਨਾਹ ਨਾਲ ਗੱਲ-ਬਾਤ ਕਰ ਕੇ ਕੋਈ ਸਮਝੌਤਾ ਕਰ ਲੈਣ।

# 6

# ਸਿਖ ਸਟੇਟ ਦੀ ਪੇਸ਼ਕਸ਼

ਸਰ ਪੈਂਡਰਲ ਮੂਨ (ਆਈ.ਸੀ.ਐਸ.) ਨੂੰ ਮਿਲਣ ਦੀ ਮੇਰੀ ਉਤਸੁਕਤਾ ਵਧਦੀ ਗਈ। ਮੈਂ 1964 ਵਿਚ ਮੂਨ ਦੀ ਬੜੀ ਭਾਲ ਕੀਤੀ। ਉਨ੍ਹਾਂ ਦੇ ਸਾਥੀਆਂ ਨੇ ਦੱਸਿਆ ਕਿ ਉਹ ਇੰਗਲੈਂਡ ਵਿਚ ਨਹੀਂ ਹਨ। ਮਿਲਣ 'ਤੇ ਉਨ੍ਹਾਂ ਨੇ ਪੁਸ਼ਟੀ ਕੀਤੀ ਕਿ ਉਹ 1964 ਵਿਚ ਇੰਗਲੈਂਡ ਵਿਚ ਨਹੀਂ ਸਨ। 1983 ਵਿਚ ਉਹ ਆਪਣੇ ਫਾਰਮ—ਮੇਨਰ ਫਾਰਮ, ਵੌਟਨ ਅੰਡਰਵੁਡ ਅਇਲਜ਼ ਬਰੀ ਬੁਕਸ ਵਿਚ ਰਹਿੰਦੇ ਸਨ। ਮੇਰੀ ਬੇਨਤੀ 'ਤੇ ਉਹ ਆਪ ਹੀ ਲੰਡਨ ਮਿਲਣ ਲਈ ਆ ਗਏ। ਇਉਂ ਜਾਪਦਾ ਹੈ ਕਿ ਉਹ ਕਦੀ ਕਦੀ ਲੰਡਨ ਆਪਣੇ ਕੰਮ ਵੀ ਆਉਂਦੇ ਸਨ। ਇੰਡੀਆ ਆਫ਼ਿਸ ਲਾਇਬਰੇਰੀ ਰਿਕਾਰਡਜ਼ ਜਿਸ ਨੂੰ ਅੱਜ-ਕਲ੍ਹ ਕਾਮਨਵੈਲਥ ਲਾਇਬਰੇਰੀ ਤੇ ਰਿਕਾਰਡਜ਼ ਆਖਦੇ ਹਨ, ਉਹ ਉਥੇ ਆ ਕੇ ਕੰਮ ਕਰਦੇ ਸਨ। ਸਾਡੀ ਗੱਲ-ਬਾਤ ਇੰਡੀਆ ਆਫ਼ਿਸ ਲਾਇਬਰੇਰੀ ਦੇ ਕੋਲ ਇਕ ਹੋਟਲ ਵਿਚ ਹੋਈ, ਜਿਥੇ ਅਸੀਂ ਦੋਹਾਂ ਦੁਪਹਿਰ ਦਾ ਖਾਣਾ ਖਾਧਾ।

ਸਰ ਪੈਂਡਰਲ ਐਡਵਰਡ ਮੂਨ 1929 ਈ: ਵਿਚ ਭਾਰਤ ਆਏ। ਆਪ ਲਿਖਾਰੀ ਵੀ ਸਨ, 1943 ਵਿਚ *ਸਟਰੇਂਜਰਜ਼ ਇੰਨ ਇੰਡੀਆ* ਪੁਸਤਕ ਲਿਖੀ ਜੋ ਲੰਡਨ ਵਿਚ ਛਪੀ। ਉਸ ਵਿਚ ਭਾਰਤ ਦੀ ਆਜ਼ਾਦੀ ਦੇ ਹੱਕ ਵਿਚ ਲਿਖਿਆ, ਜਿਸ ਕਰਕੇ ਜਾਂ ਸ਼ਾਇਦ ਹੋਰਨਾਂ ਕਾਰਨਾਂ ਕਰਕੇ ਉਨ੍ਹਾਂ ਨੂੰ 1944 ਵਿਚ ਅਸਤੀਫ਼ਾ ਦੇਣਾ ਪਿਆ। 1942 ਅਤੇ 1943 ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਰਹੇ, ਇਸ ਸਮੇਂ ਆਪ ਨੇ ਸਿੱਖਾਂ ਨੂੰ ਦੀਰਘ ਦ੍ਰਿਸ਼ਟੀ ਨਾਲ ਵੇਖਿਆ। 1946-47 ਵਿਚ ਸੈਕਟਰੀ ਵਿਕਾਸ ਬੋਰਡ ਭਾਰਤ ਸਰਕਾਰ ਰਹੇ। 1947 ਵਿਚ ਬਹਾਵਲਪੁਰ ਰਿਆਸਤ ਦੇ ਮਨਿਸਟਰ ਸਨ। ਬ੍ਰਿਟਿਸ਼ ਸਰਕਾਰ ਵਲੋਂ ਪ੍ਰਕਾਸ਼ਿਤ *ਟਰਾਂਸਫ਼ਰ ਆਫ਼ ਪਾਵਰ* ਦੇ ਐਡੀਟਰਾਂ ਵਿੱਚੋਂ ਇਕ ਸਨ। ਭਾਰਤ ਦੀ ਸੱਤਾ ਬਦਲੀ (Transfer of Power) 'ਤੇ ਆਪ ਨੇ ਇਕ ਮਹੱਤਵਪੂਰਨ ਕਿਤਾਬ *ਡਿਵਾਈਡ ਐਂਡ ਕੁਇਟ* ਲਿਖੀ ਹੈ।

ਜਦੋਂ ਮੈਂ ਪੰਜਾਹਾਂ ਦੇ ਅਖ਼ੀਰਲੇ ਸਾਲਾਂ ਵਿਚ ਪੰਜਾਬ ਦੇ ਬਟਵਾਰੇ 'ਤੇ ਕੰਮ ਆਰੰਭਿਆ ਤਾਂ ਸਿੱਖਾਂ ਅਤੇ ਵਿਸ਼ੇਸ਼ ਕਰਕੇ ਅਕਾਲੀਆਂ ਵਿਚ ਮੂਨ ਦੀ ਚਿੱਠੀ ਦਾ ਬੜਾ ਚਰਚਾ ਸੀ। ਉਸ ਸਮੇਂ ਮੈਂ ਸਿਖ ਇਤਿਹਾਸ ਖੋਜ ਵਿਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਕੰਮ ਕਰਦਾ ਸਾਂ। ਮਾਸਟਰ ਤਾਰਾ ਸਿੰਘ ਨਾਲ ਮੇਰਾ ਥੋੜ੍ਹਾ ਬਹੁਤਾ ਸੰਪਰਕ ਹੋਣ ਕਰਕੇ ਮੈਂ ਇਕ ਵਾਰੀ ਮਾਸਟਰ ਜੀ ਕੋਲੋਂ ਪੁਛਿਆ ਕਿ ਮੂਨ ਕੌਣ ਹੈ ਤੇ ਇਸ ਦੀ ਚਿੱਠੀ ਵਿਚ ਕੀ ਲਿਖਿਆ ਹੈ ? ਮਾਸਟਰ ਜੀ ਨੇ ਦੱਸਿਆ ਕਿ ਮੂਨ ਅੰਮ੍ਰਿਤਸਰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਰਹਿ ਚੁੱਕਾ ਹੈ ਤੇ 1947 ਵਿਚ ਇਸ ਨੇ ਭਾਰਤ ਸਰਕਾਰ ਨੂੰ ਸਿੱਖਾਂ ਦੇ ਹੱਕ ਵਿਚ ਚਿੱਠੀਆਂ ਲਿਖੀਆਂ

ਸਨ। ਮੈਂ ਪੁੱਛਿਆ ਕਿ ਉਹ ਚਿੱਠੀਆਂ ਕਿਥੇ ਹਨ ? ਮਾਸਟਰ ਜੀ ਨੇ ਦੱਸਿਆ ਕਿ ਉਨ੍ਹਾਂ ਦੀਆਂ ਕਾਪੀਆਂ ਸਰਦਾਰ ਬਲਦੇਵ ਸਿੰਘ ਕੋਲ ਹਨ ਤੇ ਉਨ੍ਹਾਂ ਨੇ ਪੰਡਿਤ ਨਹਿਰੂ ਨੂੰ ਵਿਖਾ ਦਿੱਤੀਆਂ ਹਨ। ਮੇਰੀ ਉਨ੍ਹਾਂ ਚਿੱਠੀਆਂ ਨੂੰ ਵੇਖਣ ਦੀ ਉਤਸੁਕਤਾ ਵਧ ਗਈ। ਮੈਂ ਪੁੱਛਿਆ ਕਿ ਮੈਂ ਉਹ ਚਿੱਠੀਆਂ ਕਿਵੇਂ ਵੇਖ ਸਕਦਾ ਹਾਂ ? ਮਾਸਟਰ ਜੀ ਨੇ ਕਿਹਾ ਕਿ ਮੇਰੇ ਨਾਲ ਦਿੱਲੀ ਚਲੇ ਚੱਲਣਾ। ਮੈਂ ਬਲਦੇਵ ਸਿੰਘ ਹੁਰਾਂ ਨੂੰ ਕਹਿ ਕੇ ਵਿਖਾ ਦਿਆਂਗਾ। ਮੇਰੀ ਬਦਕਿਸਮਤੀ ਹੈ ਕਿ ਮੈਂ ਉਨ੍ਹਾਂ ਨਾਲ ਦਿੱਲੀ ਨਾ ਜਾ ਸਕਿਆ। ਮਾਸਟਰ ਜੀ ਸਦਾ ਸਿਆਸੀ ਕੰਮ ਦੇ ਸਬੰਧ ਵਿਚ ਕਾਹਲੀ ਨਾਲ ਦਿੱਲੀ ਜਾਂਦੇ। ਮੈਂ ਵੀ ਕਈ ਵਾਰੀ ਦਿੱਲੀ ਗਿਆ, ਤੇ ਮੂਨ ਦੀ ਚਿੱਠੀ ਵੇਖਣ ਦੀ ਲਾਲਸਾ ਮੇਰੇ ਮਨ ਵਿਚ ਵਧਦੀ ਗਈ।

ਸਾਡੀ ਗੱਲ-ਬਾਤ ਦਾ ਵਿਸ਼ਾ ਮੂਨ ਦੀ ਉਹ ਚਿੱਠੀ ਸੀ ਜੋ ਉਨ੍ਹਾਂ ਨੇ ਲਾਰਡ ਇਸਮੇਂ ਨੂੰ ਲਿਖੀ ਸੀ ਅਤੇ ਮੈਂ ਉਹ ਚਿੱਠੀ ਇੰਡੀਆ ਆਫ਼ਿਸ ਦੀ ਲਾਇਬਰੇਰੀ ਵਿਚੋਂ ਪੜ੍ਹ ਲਈ ਸੀ। ਇਸ ਚਿੱਠੀ 'ਤੇ ਹੋਈ ਗੱਲ-ਬਾਤ ਸਬੰਧੀ ਵਿਚਾਰ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਚਿੱਠੀ ਦਾ ਵਿਸ਼ਾ ਦੱਸਿਆ ਜਾਏ। ਇਸ ਦਾ ਪੰਜਾਬੀ ਉਲਥਾ ਇਸ ਤਰ੍ਹਾਂ ਹੈ[1] :

*ਪ੍ਰਾਈਵੇਟ ਤੇ ਜਾਤੀ* ਬਹਾਵਲਪੁਰ

27 ਜੂਨ, 1947

ਪਿਆਰੇ ਲਾਰਡ ਇਸਮੇਂ,

ਕੁਝ ਹਫ਼ਤੇ ਹੋਏ, ਸਿੱਖਾਂ ਸਬੰਧੀ ਸਾਡੀ ਹੋਈ ਗੱਲ-ਬਾਤ ਦੇ ਹਵਾਲੇ ਨਾਲ ਮੈਂ ਇਹ ਚਿੱਠੀ ਲਿਖ ਰਿਹਾ ਹਾਂ।

ਮੈਨੂੰ ਪਤਾ ਲੱਗਾ ਹੈ ਕਿ ਸਿੱਖਾਂ ਨਾਲ ਸਿੱਧੇ ਤੌਰ 'ਤੇ ਸੰਪਰਕ ਕਰ ਕੇ ਫ਼ਿਰੋਜ਼ ਖ਼ਾਂ ਨੂਨ ਨੇ ਇਸ ਗੱਲ ਦਾ ਸੰਕੇਤ ਕੀਤਾ ਹੈ ਕਿ ਮੁਸਲਮਾਨ ਸਿੱਖਾਂ ਨੂੰ ਵਿਸ਼ੇਸ਼ ਅਧਿਕਾਰ ਦੇਣਗੇ ਜੇਕਰ ਸਿਖ ਆਪਣੀ ਕਿਸਮਤ ਪਾਕਿਸਤਾਨ ਨਾਲ ਜੋੜ ਦੇਣ। ਪਰ ਉਨ੍ਹਾਂ ਨੂੰ ਕੋਰਾ ਜੁਆਬ ਮਿਲਿਆ ਹੈ। ਸਿੱਖਾਂ ਕੋਲੋਂ ਇਸ ਸਮੇਂ ਇਹ ਹੀ ਆਸ ਰੱਖੀ ਜਾਂਦੀ ਸੀ। ਉਨ੍ਹਾਂ ਉਤੇ ਜੋ ਜ਼ੁਲਮ ਰਾਵਲਪਿੰਡੀ ਡਵੀਜ਼ਨ ਵਿਚ ਮੁਸਲਮਾਨਾਂ ਵਲੋਂ ਕੀਤੇ ਗਏ ਹਨ ਉਸ ਤੋਂ ਉਹ ਦੁਖੀ ਹਨ। ਆਰਜ਼ੀ ਤੌਰ 'ਤੇ ਉਹ ਆਪਣਾ ਸਮਤੋਲ ਗਵਾ ਬੈਠੇ ਹਨ। ਪਰ ਉਨ੍ਹਾਂ ਦਾ ਅਸਰ ਰਸੂਖ ਵਾਲਾ ਹਿੱਸਾ, ਜਿਸ ਵਿਚ ਮਾਸਟਰ ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਸ਼ਾਮਲ ਹਨ, ਦਿਲੋਂ ਜਾਣਦੇ ਹਨ ਕਿ ਉਨ੍ਹਾਂ ਨੂੰ ਜ਼ਰੂਰ ਮੁਸਲਮਾਨਾਂ ਨਾਲ ਸਮਝੌਤਾ ਕਰਨਾ ਚਾਹੀਦਾ ਹੈ, ਜੇਕਰ ਉਨ੍ਹਾਂ ਪੰਜਾਬ ਨੂੰ ਆਉਣ ਵਾਲੀ ਮੁਸੀਬਤ ਤੋਂ ਬਚਾਉਣਾ ਹੈ। ਇਸ ਲਈ ਕਿਸੇ ਤਤਕਾਲੀ ਨਤੀਜੇ ਦੀ ਉਡੀਕ ਨਹੀਂ ਰੱਖਣੀ ਚਾਹੀਦੀ। ਫੇਰ ਵੀ ਆਸ ਕੀਤੀ ਜਾਂਦੀ ਹੈ ਕਿ ਸਬਰ ਅਤੇ ਦ੍ਰਿੜ੍ਹਤਾ ਨਾਲ ਸਿੱਖਾਂ ਨੂੰ ਇਸ ਗੱਲ 'ਤੇ ਸਹਿਮਤ ਕਰਵਾਇਆ ਜਾਏ ਕਿ ਪੂਰਬੀ ਪੰਜਾਬ ਨੂੰ ਪਾਕਿਸਤਾਨ ਨਾਲ ਜੋੜਿਆ ਜਾਏ। ਪੂਰਬੀ ਪੰਜਾਬ ਹਰ ਹਾਲਤ ਵਿਚ ਸਿਰਜਣਾ ਹੀ ਚਾਹੀਦਾ ਹੈ। ਜੇਕਰ ਪੂਰਬੀ ਪੰਜਾਬ ਪਾਕਿਸਤਾਨ ਨਾਲ ਮਿਲ ਜਾਏ ਤਾਂ ਹੋਣ ਵਾਲੀ ਖ਼ਾਨਾਜੰਗੀ ਟਲ ਜਾਏਗੀ। ਭਾਵੇਂ ਇਸ ਨਾਲ ਆਵੱਸ਼ਕ ਤੌਰ 'ਤੇ ਪ੍ਰਸ਼ਾਸਨੀ ਗੁੰਝਲਾਂ ਪੈਣਗੀਆਂ ਪਰ ਇਸ ਨਾਲ ਦੋ ਪ੍ਰਮੁੱਖ ਕੌਮੀ ਰਾਜਾਂ ਦੀ ਸਰਹੱਦ ਲਾਹੌਰ ਡਵੀਜ਼ਨ ਦੇ ਵਿਚਕਾਰ ਨਿਸਚਿਤ ਕਰਨ ਤੋਂ ਬਚ ਜਾਵਾਂਗੇ।

ਇਸ ਦੌਰਾਨ ਜਿਹੜੇ ਕਦਮ ਉਠਾਣੇ ਚਾਹੀਦੇ ਹਨ :

ਕੁਝ ਸਿਖ ਜੋ ਬਲਦੇਵ ਸਿੰਘ ਨਾਲ ਅਤੇ ਤਾਰਾ ਸਿੰਘ ਨਾਲ ਸੰਪਰਕ ਰੱਖਦੇ ਹਨ, ਗ਼ੈਰ-ਰਸਮੀ ਤੌਰ 'ਤੇ ਅਤੇ ਲੁਕਵੇਂ ਤੌਰ 'ਤੇ ਸ਼ਰਤਾਂ ਨਿਸਚਿਤ ਕਰ ਰਹੇ ਹਨ, ਜਿਨ੍ਹਾਂ

---

1. ਚਿੱਠੀ ਦੇ ਅੰਗ੍ਰੇਜ਼ੀ ਰੂਪ ਲਈ ਦੇਖੋ ਡਾ. ਕਿਰਪਾਲ ਸਿੰਘ ਲਿਖਤ, *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 122-123।

'ਤੇ ਕਿ ਸਿਖ ਪਾਕਿਸਤਾਨ ਨਾਲ ਮਿਲ ਸਕਦੇ ਹਨ। ਮੇਰਾ ਯਕੀਨ ਹੈ ਕਿ ਇਹ ਸ਼ਰਤਾਂ ਅੱਗੇ ਗੱਲ-ਬਾਤ ਕਰਨ ਦਾ ਆਧਾਰ ਬਣ ਸਕਦੀਆਂ ਹਨ। ਫੇਰ ਕੁਝ ਮੁਸਲਿਮ ਲੀਗ ਲੀਡਰਾਂ ਨਾਲ ਗ਼ੈਰ ਰਸਮੀ ਤੌਰ 'ਤੇ ਗੱਲ-ਬਾਤ ਕੀਤੀ ਜਾਏਗੀ। ਸਿਖ ਚਿੰਤਾਤੁਰ ਹਨ ਕਿ ਇਸ ਗੱਲ ਦਾ ਕਿਸੇ ਨੂੰ ਪਤਾ ਨਾ ਲੱਗੇ ਕਿ ਸਿਖ ਮੁਸਲਿਮ ਲੀਗ ਨਾਲ ਗੱਲ-ਬਾਤ ਕਰ ਰਹੇ ਹਨ ਜਾਂ ਕਰਨ ਦੀ ਸੋਚ ਰਹੇ ਹਨ।

ਇਸ ਸਾਰੀ ਗੱਲ-ਬਾਤ ਲਈ ਬਹੁਤ ਸਹੂਲਤ ਹੋਵੇਗੀ ਜੇਕਰ ਇਸ ਗੱਲ ਦਾ ਪ੍ਰਬੰਧ ਕੀਤਾ ਜਾ ਸਕੇ ਕਿ ਨਵੇਂ ਪੂਰਬੀ ਪੰਜਾਬ ਵਿਚ ਵੱਧ ਤੋਂ ਵੱਧ ਸਿਖ ਹੋਣ। ਇਸ ਲਈ ਇਸ ਵਿਚ ਗੁੜਗਾਉਂ, ਹਿਸਾਰ ਅਤੇ ਕਰਨਾਲ ਜ਼ਿਲ੍ਹੇ ਸ਼ਾਮਲ ਨਾ ਕੀਤੇ ਜਾਣ। ਸਿੱਖਾਂ ਨੇ ਪਹਿਲਾਂ ਹੀ ਇਹ ਸ਼ਰਤ ਕਾਂਗਰਸ ਅੱਗੇ ਰੱਖੀ ਹੈ ਜੋ ਇਸ ਨੂੰ ਪਰਵਾਨ ਕਰਨ ਤੋਂ ਝਿਜਕਦੇ ਹਨ। ਮੈਂ ਸੁਝਾਅ ਦਿੰਦਾ ਹਾਂ ਕਿ ਸਿੱਖਾਂ ਦੀ ਮੰਗ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ ਤੇ ਮੰਨ ਲੈਣੀ ਚਾਹੀਦੀ ਹੈ। ਬਿਨਾਂ ਸ਼ੱਕ ਇਸ ਮਾਮਲੇ ਵਿਚ ਤੁਸੀਂ ਸਹਾਇਤਾ ਕਰ ਸਕਦੇ ਹੋ। ਜਿਵੇਂ ਕਿ ਸਿਖ ਚਾਹੁੰਦੇ ਹਨ ਉਨ੍ਹਾਂ ਨੂੰ ਹਿੰਦੂਆਂ ਦੇ ਚੁੰਗਲ ਵਿਚੋਂ ਕੱਢ ਲਿਆ ਜਾਵੇ ਤੇ ਵੱਧ ਜਾਂ ਘੱਟ ਵਧੇਰੇ ਸੁਤੰਤਰਤਾ ਵਾਲੀ ਸਥਿਤੀ ਵਿਚ ਉਨ੍ਹਾਂ ਨੂੰ ਆਪਣੇ ਆਪ ਵਿਚ ਛੱਡ ਦਿੱਤਾ ਜਾਏ ਤਾਂ ਉਹ ਕੁਦਰਤੀ ਤੌਰ 'ਤੇ ਆਪਣੀ ਕਤਾਰਬੰਦੀ (*Alignment*) ਵੱਲ ਖਿਚੇ ਜਾਣਗੇ ਤੇ ਪੱਛਮੀ ਪੰਜਾਬ ਅਤੇ ਪਾਕਿਸਤਾਨ ਨਾਲ ਮਿਲ ਜਾਣਗੇ।

ਅਗਲਾ ਕਦਮ ਇਹ ਸੰਕੇਤ ਕਰਨਾ ਹੋਵੇਗਾ ਕਿ ਸਿਖ ਪੂਰਬੀ ਪੰਜਾਬ ਦੀ ਇਹ ਆਪਣੀ ਮਰਜ਼ੀ ਹੋਵੇ ਕਿ ਉਹ ਭਾਰਤ ਨਾਲ ਮਿਲੇ ਜਾਂ ਪਾਕਿਸਤਾਨ ਨਾਲ। ਇਹ ਫ਼ਰਜ਼ ਨਾ ਕਰ ਲਿਆ ਜਾਏ ਕਿ ਉਹ ਇਸ ਨਾਲ ਮਿਲੇਗਾ ਤੇ ਦੂਜੇ ਨਾਲ ਨਹੀਂ, ਸਿਖ ਆਪ ਇਸ ਗੱਲ ਨੂੰ ਸਪੱਸ਼ਟ ਕਰਨ। ਪਰ ਜੇਕਰ ਸਿਖ ਬ੍ਰਿਟਿਸ਼ ਸਰਕਾਰ ਕੋਲੋਂ ਕਿਸੇ ਐਲਾਨ ਦੀ ਆਸ ਕਰਨ ਤਾਂ ਉਨ੍ਹਾਂ ਦੀ ਬੇਨਤੀ ਨੂੰ ਪਰਵਾਨ ਕਰਨਾ ਉਚਿਤ ਹੋਵੇਗਾ।

ਕ੍ਰਿਪਾ ਕਰ ਕੇ ਇਸ ਅਣਮੰਗੇ ਸੁਝਾਅ ਲਈ ਖਿਮਾ ਕਰਨਾ। ਮੇਰੀ ਸਫ਼ਾਈ ਇਹ ਹੈ ਕਿ ਸਿੱਖਾਂ ਅਤੇ ਮੁਸਲਮਾਨਾਂ ਦੇ ਸਮਝੌਤੇ ਤੋਂ ਬਗ਼ੈਰ ਸਾਰੇ ਉੱਤਰੀ ਭਾਰਤ ਵਿਚ ਗੜਬੜ ਹੀ ਹੋਵੇਗੀ।

ਤੁਹਾਡਾ ਹਿਤੂ,
**ਪੈਂਡਰਲ ਮੂਨ**

ਇਸ ਦੇ ਉੱਤਰ ਵਿਚ ਲਾਰਡ ਇਸਮੇਂ ਨੇ ਲਿਖਿਆ :[1]

*ਪ੍ਰਾਈਵੇਟ ਤੇ ਜਾਤੀ* 3 ਜੁਲਾਈ, 1947

ਤੁਹਾਡੇ 27 ਜੂਨ ਦੇ ਪੱਤਰ ਲਈ ਧੰਨਵਾਦ। 20 ਜੂਨ ਨੂੰ ਵਾਇਸਰਾਏ ਨੇ ਸ: ਬਲਦੇਵ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨਾਲ ਗੱਲ-ਬਾਤ ਕੀਤੀ। ਬਲਦੇਵ ਸਿੰਘ ਨੇ ਕਿਹਾ ਕਿ ਦੋਹਾਂ ਪ੍ਰਮੁੱਖ ਪਾਰਟੀਆਂ ਵਿਚੋਂ ਕਿਸੇ ਇਕ ਨੇ ਵੀ ਸਿੱਖਾਂ ਨੂੰ ਵਿਸ਼ੇਸ਼ ਅਧਿਕਾਰ ਦੇਣੇ ਪ੍ਰਵਾਨ ਨਹੀਂ ਕੀਤੇ। ਮੈਨੂੰ ਸ਼ੱਕ ਹੈ ਕਿ ਮੁਸਲਮਾਨਾਂ ਅਤੇ ਸਿੱਖਾਂ ਵਿਚ ਕੋਈ ਸਮਝੌਤਾ ਹੋ ਸਕੇ। ਵਾਇਸਰਾਏ ਨਾਲ ਗੱਲ-ਬਾਤ ਸਮੇਂ ਸਾਰਾ ਜ਼ੋਰ ਅਸਲ ਵਿਚ ਇਸ ਗੱਲ 'ਤੇ ਲਾਇਆ ਗਿਆ ਕਿ ਸਿੱਖਾਂ ਲਈ ਵਿਸ਼ੇਸ਼ ਅਧਿਕਾਰ ਭਾਰਤ ਸਰਕਾਰ ਕੋਲੋਂ ਲਏ ਜਾਣ, ਪਾਕਿਸਤਾਨ ਕੋਲੋਂ ਨਹੀਂ।

ਪੂਰਬੀ ਪੰਜਾਬ ਨਾਲੋਂ ਹਿੰਦੀ ਬੋਲਦੇ ਇਲਾਕੇ ਵੱਖ ਕਰਨ ਅਤੇ ਇਸ ਤਰ੍ਹਾਂ ਪੰਜਾਬ ਨੂੰ ਦੋ ਦੀ ਥਾਂ ਤਿੰਨਾਂ ਹਿੱਸਿਆਂ ਵਿਚ ਵੰਡਣ ਦਾ ਖ਼ਿਆਲ ਵਾਇਸਰਾਏ ਦੇ ਸਾਹਮਣੇ ਰੱਖਿਆ। ਪਰ ਦੋਵੇਂ ਲੀਡਰ ਸਹਿਮਤ ਸਨ ਕਿ ਵਾਇਸਰਾਏ ਲਈ ਸੰਭਵ ਨਹੀਂ ਕਿ

1. ਅੰਗ੍ਰੇਜ਼ੀ ਰੂਪ ਲਈ ਦੇਖੋ ਡਾ. ਕਿਰਪਾਲ ਸਿੰਘ ਲਿਖਤ, *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 138-39।

ਉਸ ਸਮੇਂ ਉਹ ਸਿੱਖਾਂ ਦੀ ਮੰਗ ਪੂਰੀ ਕਰ ਸਕੇ। ਉਹ ਵਾਇਸਰਾਏ ਦੇ ਵਾਅਦੇ 'ਤੇ ਸੰਤੁਸ਼ਟ ਜਾਪਦੇ ਸਨ ਕਿ ਉਹ ਲਿਖ ਕੇ ਕਾਂਗਰਸੀ ਲੀਡਰਾਂ ਦਾ ਧਿਆਨ ਉਨ੍ਹਾਂ ਦੀ ਬੇਨਤੀ ਵੱਲ ਕਰਵਾ ਦੇਣ ਅਤੇ ਵਾਇਸਰਾਏ ਨੇ ਇਹ ਕਰ ਦਿੱਤਾ ਹੈ।

ਕੇਂਦਰੀ ਪੰਜਾਬ ਵਿਚ ਦੰਗਾ ਫ਼ਸਾਦ ਤੋਂ ਬਚਣ ਦੇ ਦ੍ਰਿਸ਼ਟੀਕੋਣ ਤੋਂ ਮੈਂ ਆਸ ਕਰਦਾ ਹਾਂ ਕਿ ਤੁਸੀਂ ਸਭ ਤੋਂ ਵਧੀਆ ਤਰੀਕਾ ਅਪਣਾਉਣ ਲਈ ਦੱਸਿਆ ਹੈ। ਪਰ ਹੁਣ ਹਾਲਾਤ ਬਹੁਤ ਅੱਗੇ ਜਾ ਚੁੱਕੇ ਹਨ, ਜਿਨ੍ਹਾਂ ਵਿਚ ਤਬਦੀਲੀ ਨਹੀਂ ਕੀਤੀ ਜਾ ਸਕਦੀ ਅਤੇ ਜੇਕਰ ਸੂਬਿਆਂ ਦੀਆਂ ਸਰਹੱਦਾਂ ਨੂੰ ਪੁਨਰ ਨਿਰਧਾਰਤ ਕਰਨਾ ਹੋਵੇ ਤਾਂ ਉਤਰ-ਅਧਿਕਾਰੀ ਸਰਕਾਰਾਂ ਹੀ ਕਰ ਸਕਦੀਆਂ ਹਨ।

ਸਹੀ/-

**(ਇਸਮੇਂ)**

ਲਾਰਡ ਮਾਊਂਟਬੇਟਨ ਜਦੋਂ ਬਟਵਾਰਾ ਪਲਾਨ, ਜਿਸ ਨੂੰ ਉਨ੍ਹਾਂ ਨੇ 3 ਜੂਨ, 1947 ਨੂੰ ਘੋਸ਼ਤ ਕੀਤਾ ਤੇ ਜਿਸ ਨੂੰ '3 ਜੂਨ ਪਲਾਨ' ਵੀ ਕਿਹਾ ਜਾਂਦਾ ਹੈ, ਨੂੰ ਅੰਤਮ ਰੂਪ ਦੇ ਰਹੇ ਸਨ ਤਾਂ ਉਹ ਚਾਹੁੰਦੇ ਸਨ ਕਿ ਸਿੱਖਾਂ ਤੇ ਮੁਸਲਿਮ ਲੀਗ ਵਿਚ ਕੋਈ ਸਮਝੌਤਾ ਹੋ ਜਾਏ। ਇਸ ਆਸ਼ੇ ਨਾਲ ਉਨ੍ਹਾਂ ਨੇ ਮਹਾਰਾਜਾ ਯਾਦਵਿੰਦਰ ਸਿੰਘ ਆਫ਼ ਪਟਿਆਲਾ ਨੂੰ ਗੱਲ-ਬਾਤ ਲਈ 14 ਮਈ ਨੂੰ ਰਾਤ ਦੇ ਭੋਜਨ 'ਤੇ ਸੱਦਿਆ। ਇਸ 'ਤੇ ਮਿਸਟਰ ਜਿਨਾਹ, ਲਿਆਕਤ ਅਲੀ ਖ਼ਾਂ ਅਤੇ ਬੇਗਮ ਲਿਆਕਤ ਅਲੀ ਖ਼ਾਂ ਵੀ ਸੱਦੇ ਗਏ ਸਨ। ਗੱਲ-ਬਾਤ ਲਾਰਡ ਮਾਊਂਟਬੇਟਨ ਦੇ ਸਾਹਮਣੇ ਹੋਈ। ਇਸ ਗੱਲ-ਬਾਤ ਦਾ ਵਿਸਥਾਰ ਮਹਾਰਾਜਾ ਪਟਿਆਲਾ ਨੇ 19 ਜੁਲਾਈ 1959 ਦੇ ਅੰਗਰੇਜ਼ੀ ਟ੍ਰਿਬਿਊਨ ਵਿਚ ਛਪੇ ਇਕ ਲੇਖ ਵਿਚ ਦਿੱਤਾ ਹੈ। ਇਸ ਦਾ ਸਾਰ ਇਹ ਹੈ ਕਿ ਸਿਖ ਪਾਕਿਸਤਾਨ ਨਾਲ ਮਿਲ ਜਾਣ ਤੇ ਪਾਕਿਸਤਾਨ ਵਿਚ ਇਕ ਸਿਖ ਸਟੇਟ ਸਥਾਪਤ ਕਰ ਦਿੱਤੀ ਜਾਏਗੀ। ਪਾਕਿਸਤਾਨ ਦੀ ਫ਼ੌਜ ਵਿਚ ਅਤੇ ਪ੍ਰਸ਼ਾਸਨ ਵਿਚ ਸਿੱਖਾਂ ਲਈ ਰਾਖਵੀਆਂ ਸੀਟਾਂ ਹੋਣਗੀਆਂ। ਮਹਾਰਾਜਾ ਪਟਿਆਲਾ ਨੂੰ ਕਿਹਾ ਗਿਆ ਕਿ ਉਹ ਉਸ ਸਟੇਟ ਦਾ ਹੈੱਡ ਹੋਵੇਗਾ, ਜਿਵੇਂ ਕਿ ਉਹ ਪਟਿਆਲਾ ਵਿਚ ਹੈ। ਪਰ ਮਹਾਰਾਜਾ ਪਟਿਆਲਾ ਨੇ ਇਨਕਾਰ ਕਰ ਦਿੱਤਾ। ਇਸੇ ਤਰ੍ਹਾਂ ਦੀ ਇਕ ਗੱਲ-ਬਾਤ ਪਹਿਲਾਂ ਵੀ ਮਿਸਟਰ ਜਿਨਾਹ ਨਾਲ ਹੋਈ ਸੀ ਜਿਸ ਦਾ ਵਿਸਥਾਰ ਸਵਰਗਵਾਸੀ ਹਰਦਿੱਤ ਸਿੰਘ ਮਲਕ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦਸਿਆ।[1] ਪਰੰਤੂ ਦੋਹਾਂ ਮੁਲਾਕਾਤਾਂ ਦਾ ਕੋਈ ਸਿੱਟਾ ਨਾ ਨਿਕਲਿਆ।

ਜਦੋਂ ਮੈਂ ਮਾਸਟਰ ਤਾਰਾ ਸਿੰਘ ਜੀ ਕੋਲੋਂ ਪਾਕਿਸਤਾਨ ਵਿਚ ਸਿਖ ਸਟੇਟ ਬਾਰੇ ਪੁੱਛਿਆ ਤਾਂ ਮਾਸਟਰ ਜੀ ਨੇ ਹੋਈ ਗੱਲ-ਬਾਤ ਦੀ ਪੁਸ਼ਟੀ ਕੀਤੀ। ਮੇਰੇ ਪੁੱਛਣ 'ਤੇ ਕਿ ਤੁਹਾਡੀ ਗੱਲ-ਬਾਤ ਸਿਰੇ ਕਿਉਂ ਨਾ ਚੜ੍ਹੀ ਤਾਂ ਮਾਸਟਰ ਜੀ ਨੇ ਉੱਤਰ ਵਿਚ ਕਿਹਾ ਕਿ ਮੀਟਿੰਗ ਵਿਚ ਉਨ੍ਹਾਂ ਨੇ ਪੁਛਿਆ ਸੀ ਕਿ ਇਹ ਸਿਖ ਸਟੇਟ ਕਿਸੇ ਸਮੇਂ ਦਸਾਂ ਸਾਲਾਂ ਪਿਛੋਂ ਇਹ ਫ਼ੈਸਲਾ ਕਰਨ ਦਾ ਅਧਿਕਾਰ ਰੱਖੇਗੀ ਕਿ ਉਨ੍ਹਾਂ ਪਾਕਿਸਤਾਨ ਵਿਚ ਰਹਿਣਾ ਹੈ ਜਾਂ ਨਹੀਂ ? ਮਿਸਟਰ ਜਿਨਾਹ ਨੇ ਕਿਹਾ ਕਿ ਇਹ ਅਧਿਕਾਰ ਨਹੀਂ ਹੋਵੇਗਾ। ਇਸ 'ਤੇ ਗੱਲ-ਬਾਤ ਟੁੱਟ ਗਈ।

ਪਾਕਿਸਤਾਨ ਨਾਲ ਸਿੱਖਾਂ ਦੇ ਨਾ ਮਿਲਣ 'ਤੇ ਸਵਰਗਵਾਸੀ ਸਰਦਾਰ ਕਪੂਰ ਸਿੰਘ ਪ੍ਰਸਿੱਧ ਵਿਦਵਾਨ ਸਿਖ ਨੇਤਾਵਾਂ ਦੀ ਗ਼ਲਤੀ ਸਮਝਦੇ ਹਨ। ਉਨ੍ਹਾਂ ਦਾ ਵਿਚਾਰ ਸੀ ਕਿ ਸਿਖ ਨੇਤਾਵਾਂ ਨੂੰ ਪਾਕਿਸਤਾਨ ਅੰਦਰ ਸਿਖ ਸਟੇਟ ਬਣਾ ਲੈਣੀ ਚਾਹੀਦੀ ਸੀ। ਬਲਿਊ ਸਟਾਰ ਓਪਰੇਸ਼ਨ ਤੋਂ ਪਿਛੋਂ ਕਈ ਸਿਖ ਨੌਜਵਾਨ ਇਸੇ ਧਾਰਨਾ ਦੇ ਹੋ ਗਏ ਹਨ। ਪਰ ਮੇਰਾ ਸ: ਕਪੂਰ ਸਿੰਘ ਨਾਲ ਇਸ ਨੁਕਤੇ 'ਤੇ ਮਤਭੇਦ ਰਿਹਾ ਹੈ। ਇਸ ਦੇ ਨਿਮਨ-ਲਿਖਤ ਕਾਰਨ ਹਨ :

---

1. ਗੱਲਬਾਤ ਦੇ ਵਿਸਥਾਰ ਲਈ ਦੇਖੋ ਡਾ. ਕਿਰਪਾਲ ਸਿੰਘ ਲਿਖਤ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 87।

1. ਸਿੱਖਾਂ ਦੇ ਗੁਰੂ ਗ੍ਰੰਥ ਸਾਹਿਬ, ਸਿਖ ਸਦਾਚਾਰ ਅਤੇ ਸਿਖ ਰਹੁ-ਰੀਤੀ, ਮੁਸਲਮਾਨਾਂ ਨਾਲੋਂ ਹਿੰਦੂਆਂ ਨਾਲ ਜ਼ਿਆਦਾ ਚੱਲ ਸਕਦੀ ਹੈ ਤੇ ਜ਼ਿਆਦਾ ਮੇਲ ਖਾਂਦੀ ਹੈ।
2. ਸਿਖ ਹਰ ਰੋਜ਼ ਦੋ ਵੇਲੇ ਅਰਦਾਸ ਵਿਚ ਪੜ੍ਹਦੇ ਹਨ, 'ਜਿਨ੍ਹਾਂ ਬੰਦ-ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਪੁੱਠੀਆਂ ਖੱਲਾਂ ਲੁਹਾਈਆਂ, ਚਰਖੜੀਆਂ 'ਤੇ ਚਾੜ੍ਹੇ ਗਏ, ਸਿੱਖੀ ਨੂੰ ਕੇਸਾਂ ਸੁਆਸਾਂ ਨਾਲ ਨਿਬਾਹਿਆ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲਣਾ ਜੀ ਵਾਹਿਗੁਰੂ।' ਅਠਾਰ੍ਹਵੀਂ ਸਦੀ ਵਿਚ ਹੋਏ ਜ਼ੁਲਮ ਸਿੱਖਾਂ ਨੇ ਭੁਲਾਏ ਨਹੀਂ ਤੇ ਇਹ ਅਤਿਆਚਾਰ ਮੁਸਲਮਾਨਾਂ ਵਲੋਂ ਹੋਏ ਸਨ ਤੇ ਫੇਰ ਵੀ ਹੋ ਸਕਦੇ ਸਨ। ਸਿੱਖਾਂ ਦੀ ਕਿਸਮਤ ਨੂੰ ਸਦੀਵੀ ਤੌਰ 'ਤੇ ਪਾਕਿਸਤਾਨ ਨਾਲ ਜੋੜਨਾ ਠੀਕ ਨਹੀਂ ਸੀ ਜਾਪਦਾ।
3. 1947 ਵਿਚ ਜ਼ਿਲ੍ਹਾ ਰਾਵਲਪਿੰਡੀ ਵਿਚ ਕਈ ਹਜ਼ਾਰ ਸਿਖ ਮੁਸਲਮਾਨਾਂ ਹੱਥੋਂ ਸ਼ਹੀਦ ਹੋਏ ਸਨ। ਕਿਸੇ ਮੁਸਲਿਮ ਲੀਗ ਦੇ ਲੀਡਰ ਨੇ ਸਿੱਖਾਂ ਨਾਲ ਹਮਦਰਦੀ ਨਹੀਂ ਵਿਖਾਈ ਸੀ ਤੇ ਨਾ ਹੀ ਉਨ੍ਹਾਂ ਕੀਤੇ ਜ਼ੁਲਮਾਂ ਬਾਰੇ ਅਫ਼ਸੋਸ ਕੀਤਾ ਸੀ। ਸਿੱਖਾਂ ਨੂੰ ਨਿਸਚਾ ਹੋ ਗਿਆ ਸੀ ਕਿ ਉਹ ਮੁਸਲਮਾਨਾਂ ਦੇ ਫ਼ਿਰਕੂ ਰਾਜ ਥੱਲੇ ਨਹੀਂ ਰਹਿ ਸਕਦੇ।
4. ਪਾਕਿਸਤਾਨ ਬਣਨ ਪਿਛੋਂ ਜੋ ਸਲੂਕ ਅਹਿਮਦੀਆਂ ਨਾਲ ਕੀਤਾ ਗਿਆ ਹੈ, 1954 ਦੇ ਦੰਗਿਆਂ ਵਿਚ ਅਨੇਕਾਂ ਅਹਿਮਦੀਏ ਮਾਰੇ ਗਏ ਤੇ ਜੋ ਉਨ੍ਹਾਂ ਨੂੰ ਹੁਣ ਗ਼ੈਰ-ਮੁਸਲਿਮ ਮੰਨਿਆ ਗਿਆ, ਉਹ ਇਹ ਸਿੱਧ ਕਰਦਾ ਹੈ ਕਿ ਸਿਖ ਪਾਕਿਸਤਾਨ ਵਿਚ ਸਤਿਕਾਰ ਨਾਲ ਨਹੀਂ ਰਹਿ ਸਕਦੇ ਸਨ।
5. ਮਿਸਟਰ ਜਿਨਾਹ ਤੇ ਉਸ ਦੇ ਸਾਥੀਆਂ ਨੇ ਸਿੱਖਾਂ ਦੇ ਮਨ ਕਦੀ ਵੀ ਜਿੱਤਣ ਦੀ ਕੋਸ਼ਿਸ਼ ਨਹੀਂ ਕੀਤੀ। ਮਿਸਟਰ ਜਿਨਾਹ ਸਿੱਖਾਂ ਬਾਰੇ ਤੇ ਪੰਜਾਬ ਸਮੱਸਿਆ ਬਾਰੇ ਬਹੁਤ ਘੱਟ ਜਾਣਦਾ ਸੀ। ਮੂਨ ਨੇ ਠੀਕ ਹੀ ਲਿਖਿਆ ਹੈ ਕਿ ਮਿਸਟਰ ਜਿਨਾਹ ਨੂੰ ਸਿੱਖਾਂ ਬਾਰੇ ਓਨਾ ਹੀ ਪਤਾ ਸੀ, ਜਿੰਨਾ ਚੈਬਰਲੇਨ ਨੂੰ ਚੈਕੋਸਲਵਾਕੀਆ ਬਾਰੇ।
6. ਬਦਕਿਸਮਤੀ ਨਾਲ ਪੰਜਾਬੀ ਮੁਸਲਮਾਨਾਂ ਵਿਚ ਸਰ ਫ਼ਜ਼ਲ ਹੁਸੈਨ ਜਾਂ ਸਰ ਸਿਕੰਦਰ ਹਯਾਤ ਖ਼ਾਂ ਵਰਗਾ ਉਚ ਕੋਟੀ ਦਾ ਕੋਈ ਲੀਡਰ ਨਹੀਂ ਜਿਸ ਦੀ ਗੱਲ ਮਿਸਟਰ ਜਿਨਾਹ ਮੰਨ ਲੈਂਦਾ ਜਾਂ ਜੋ ਸਿੱਖਾਂ ਦੀ ਰਾਜਸੀ ਸਮੱਸਿਆ, ਗੁਰਦੁਆਰਿਆਂ ਦੇ ਮਸਲੇ ਅਤੇ ਸਿਖ ਕਦਰਾਂ-ਕੀਮਤਾਂ ਨੂੰ ਸਮਝਦਾ ਤੇ ਸਮਝਾ ਸਕਦਾ।

ਇੰਡੀਆ ਆਫ਼ਿਸ ਲਾਇਬਰੇਰੀ ਦੇ ਕੋਲ ਇਕ ਹੋਟਲ 'ਤੇ ਖਾਣਾ ਖਾਂਦਿਆਂ ਮੈਂ ਪੈਂਡਰਲ ਮੂਨ ਨੂੰ ਕਿਹਾ ਕਿ ਜੋ ਸੁਝਾਅ ਤੁਸੀਂ 1947 ਵਿਚ ਦਿੱਤਾ ਸੀ ਉਸ 'ਤੇ ਅਮਲ 1966 ਵਿਚ ਹੋਇਆ, ਉਹ ਵੀ ਵੱਡੇ ਸੰਘਰਸ਼ ਪਿਛੋਂ। 1947 ਵਿਚ ਮੂਨ ਨੇ ਕਿਹਾ ਸੀ ਕਿ ਹਿੰਦੀ ਬੋਲਦੇ ਇਲਾਕੇ ਪੰਜਾਬ ਨਾਲੋਂ ਅੱਡ ਕਰ ਕੇ ਪੂਰਬੀ ਪੰਜਾਬ ਨੂੰ ਇਕ ਸਿਖ ਬਹੁ-ਗਿਣਤੀ ਵਾਲਾ ਸੂਬਾ ਬਣਾਉਣਾ ਚਾਹੀਦਾ ਹੈ। ਇਸ ਨਾਲ ਸਿਖ ਸੰਤੁਸ਼ਟ ਹੋ ਸਕਦੇ ਹਨ। ਮੈਂ ਮੂਨ ਨੂੰ ਕਿਹਾ ਕਿ ਇਹ ਉਨ੍ਹਾਂ ਦੀ ਦੀਰਘ ਦ੍ਰਿਸ਼ਟੀ ਵਾਲੀ ਸੋਚ ਦਾ ਸਿੱਟਾ ਸੀ। ਉਨ੍ਹਾਂ ਦੇ ਦੂਜੇ ਸੁਝਾਅ ਬਾਰੇ ਉਹ ਸਾਰੀਆਂ ਗੱਲਾਂ ਕੀਤੀਆਂ ਤੇ ਉਹ ਸਾਰੇ ਪ੍ਰਸ਼ਨ ਕੀਤੇ ਜੋ ਉੱਤੇ ਦੱਸ ਆਇਆ ਹਾਂ ਕਿ ਉਸ ਹਾਲਤ ਵਿਚ ਸਿਖ ਪਾਕਿਸਤਾਨ ਨਾਲ ਨਹੀਂ ਸੀ ਮਿਲ ਸਕਦੇ। ਦੋਹਾਂ ਗੱਲਾਂ ਨੂੰ ਆਪ ਨੇ ਬੜੇ ਧਿਆਨ ਨਾਲ ਸੁਣਿਆ ਅਤੇ ਚੁੱਪ ਰਹੇ। ਉਨ੍ਹਾਂ ਦੀ ਚੁੱਪ ਸ਼ਾਇਦ ਇਹ ਕਹਿ ਰਹੀ ਸੀ ਕਿ ਸਮੇਂ ਸਮੇਂ ਦੀ ਗੱਲ ਹੈ, ਜੋ ਉਨ੍ਹਾਂ ਨੂੰ ਸਹੀ ਲੱਗਾ ਉਨ੍ਹਾਂ ਲਿਖ ਦਿੱਤਾ। ਖਾਣਾ ਖਾ ਕੇ ਅਸੀਂ ਆਪਣੇ ਆਪਣੇ ਰਸਤੇ 'ਤੇ ਤੁਰ ਪਏ।

# 7

# ਪੰਜਾਬ ਹੱਦਬੰਦੀ ਦੀਆਂ ਸ਼ਰਤਾਂ

22 ਮਈ 1964, ਦਿਨ ਦੇ 11 ਵਜੇ ਦਾ ਸਮਾਂ ਮੇਰੀ ਗੱਲ-ਬਾਤ ਲਈ ਨਿਸਚਿਤ ਹੋਇਆ। ਮੈਂ ਲੰਡਨ ਵਿਚ ਕਰਾਊਨ ਆਫ਼ਿਸ ਰੋ, ਕਿੰਗਜ਼ ਬੈਨਟ ਵਾਕ, ਇਨਰ ਟੈਂਪਲ ਜਾਣਾ ਸੀ। ਇਥੇ ਇੰਗਲੈਂਡ ਦੇ ਪ੍ਰਸਿੱਧ ਵਕੀਲ ਅਤੇ ਜੱਜ ਰਹਿੰਦੇ ਹਨ। ਮੇਰੀ ਮੁਲਾਕਾਤ ਲਾਰਡ ਪੈਟਰਿਕ ਸਪੈਨਸ ਨਾਲ ਹੋਣੀ ਸੀ ਜੋ 1947 ਵਿਚ ਭਾਰਤ ਦੀ ਫ਼ੈਡਰਲ ਕੋਰਟ ਦੇ ਚੀਫ਼ ਜਸਟਿਸ ਸਨ ਅਤੇ '3 ਜੂਨ ਬਟਵਾਰਾ ਪਲਾਨ' ਦੇ ਅਧੀਨ ਬਣਾਈ ਗਈ ਆਰਬਿਟਰਲ ਟ੍ਰਿਬਿਊਨਲ ਦੇ ਪ੍ਰਧਾਨ ਸਨ। ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਭਾਰਤ ਅਤੇ ਪਾਕਿਸਤਾਨ ਵਿਚਕਾਰ ਹੋਏ ਬਟਵਾਰੇ ਬਾਰੇ ਝਗੜੇ ਵਾਲੇ ਮਾਮਲਿਆਂ ਦੇ ਫ਼ੈਸਲੇ ਆਰਬਿਟਰਲ ਟ੍ਰਿਬਿਊਨਲ ਨੇ ਕੀਤੇ। ਇਸ ਦੀ ਅਵਧੀ 31 ਮਾਰਚ 1948 ਤਕ ਸੀ।

ਲਾਰਡ ਸਪੈਨਸ ਦਾ ਡਰਾਇੰਗ ਰੂਮ ਇਕ ਵੱਡਾ ਸਾਰਾ ਕਮਰਾ ਸੀ ਜੋ ਫ਼ਰਨੀਚਰ ਨਾਲ ਸਜਿਆ ਸੀ। ਕਾਊਚਾਂ ਦੀ ਇਕ ਲਾਈਨ ਵਾਲੇ ਪਾਸੇ ਮੈਨੂੰ ਬੈਠਣ ਲਈ ਕਿਹਾ ਤੇ ਸਾਹਮਣੇ ਵਾਲੀ ਲਾਈਨ ਵਾਲੇ ਪਾਸੇ ਲਾਰਡ ਸਪੈਨਸ ਆਪ ਬੈਠ ਗਏ। ਲਾਰਡ ਸਪੈਨਸ ਵਡੇਰੀ ਉਮਰ ਦੇ ਸਨ ਤੇ ਭਾਰਤ ਵਿਚ ਲੰਮਾ ਸਮਾਂ ਰਹਿਣ ਕਰਕੇ ਭਾਰਤ ਬਾਰੇ ਬਹੁਤ ਜਾਣਕਾਰੀ ਰੱਖਦੇ ਸਨ। ਮੇਰੇ ਪੰਜਾਬ ਦੇ ਫ਼ਿਰਕੂ ਫ਼ਸਾਦਾਂ ਦੇ ਕਾਰਨ ਪੁੱਛਣ 'ਤੇ ਆਪ ਨੇ ਉੱਤਰ ਵਿਚ ਕਿਹਾ, "ਅਸਲ ਕਾਰਨ ਉਹ ਕਾਰਜ ਸੀ, ਜਿਸ ਨਾਲ ਅਸੀਂ ਭਾਰਤ ਵਿਚੋਂ ਆਏ। ਸਦੀਆਂ ਦੇ ਸਬੰਧ ਬਗ਼ੈਰ ਠੀਕ ਤਰ੍ਹਾਂ ਸੋਚੇ, ਦਿਨਾਂ ਵਿਚ ਤੋੜ ਦਿਤੇ ਗਏ। ਬਰਤਾਨਵੀ ਸਾਮਰਾਜ ਵਿਚ ਕਿਸੇ ਥਾਂ ਵੀ ਇਸ ਤਰ੍ਹਾਂ ਨਹੀਂ ਹੋਇਆ। ਸਭ ਤੋਂ ਵਧੀਆਂ ਗੱਲ ਇਹ ਹੋਣੀ ਸੀ ਜਦੋਂ ਲਾਰਡ ਮਾਊਂਟਬੇਟਨ ਮਈ 1947 ਵਿਚ ਇੰਗਲੈਂਡ ਆਇਆ, ਉਸ ਨੂੰ ਭਾਰਤੀ ਲੀਡਰਾਂ ਨੂੰ ਦੱਸ ਦੇਣਾ ਚਾਹੀਦਾ ਸੀ ਕਿ ਉਹ ਮੁਢਲੇ ਅਸੂਲਾਂ 'ਤੇ ਸਹਿਮਤ ਨਹੀਂ, ਇਸ ਲਈ ਬਟਵਾਰੇ ਦੀ ਬਜਾਏ ਅੰਗਰੇਜ਼ ਹੀ ਉਨ੍ਹਾਂ ਦਾ ਵਿਧਾਨ ਬਣਾਉਣਗੇ। ਪਰ ਉਥੇ ਭਿਆਨਕ ਕਾਹਲ ਕੀਤੀ ਗਈ। ਲਾਰਡ ਮਾਊਂਟਬੇਟਨ ਦੇ ਕਾਹਲੀ ਨਾਲ ਫ਼ੈਸਲਾ ਕਰਨ ਦੀ ਮੈਂ ਦਾਦ ਦੇਂਦਾ ਹਾਂ। ਸ਼ਾਇਦ ਉਹ ਭਾਰਤ ਨੂੰ ਬ੍ਰਹਮਾ ਤੋਂ ਅੱਡ ਕਰਨ ਦੇ ਪੂਰਵ ਪ੍ਰਮਾਣ ਤੋਂ ਅਗਵਾਈ ਲੈ ਰਿਹਾ ਹੋਵੇ.......ਕਾਹਲੀ ਦਾ ਮੁਖ ਕਾਰਨ ਇਹ ਸੀ ਕਿ ਲੇਬਰ ਸਰਕਾਰ ਭਾਰਤ ਤੋਂ ਛੇਤੀ ਤੋਂ ਛੇਤੀ ਖਹਿੜਾ ਛੁਡਾਉਣਾ ਚਾਹੁੰਦੀ ਸੀ।" ਮੇਰੇ ਇਕ ਹੋਰ ਸਵਾਲ ਦੇ ਉੱਤਰ ਵਿਚ ਉਨ੍ਹਾਂ ਕਿਹਾ, "ਲਾਰਡ ਮਾਊਂਟਬੇਟਨ ਭਾਰਤ ਵਿਚ ਬਿਲਕੁਲ ਨਵਾਂ ਹੀ ਗਿਆ ਸੀ। ਬਰਤਾਨਵੀ ਨੀਤੀਵਾਨਾਂ ਦੇ ਸਾਰੇ ਵਾਅਦੇ ਅਤੇ ਪ੍ਰਤਿੱਗਿਆਵਾਂ ਨੂੰ ਭੁਲਾਇਆ ਗਿਆ। ਇਨ੍ਹਾਂ ਸਭ ਦਾ ਕਾਰਨ ਕਾਹਲੀ ਸੀ।"

ਜਦੋਂ ਮੈਂ ਪੰਜਾਬ ਹੱਦ-ਬੰਦੀ ਕਮਿਸ਼ਨ ਦੇ ਫ਼ੈਸਲਿਆਂ ਬਾਰੇ ਪ੍ਰਸ਼ਨ ਕੀਤਾ ਤਾਂ ਆਪ ਨੇ ਫ਼ੁਰਮਾਇਆ, "ਮੈਂ ਇਸ ਤਰ੍ਹਾਂ ਸਰਹੱਦ ਨਿਸਚਿਤ ਕਰਨ ਦੇ ਸਖ਼ਤ ਬਰਖ਼ਿਲਾਫ਼ ਹਾਂ। ਜੱਜਾਂ ਨੂੰ ਹੱਦਬੰਦੀ ਦਾ ਕੀ ਪਤਾ। ਸਰਹੱਦਾਂ ਨੂੰ ਨਿਸਚਿਤ ਕਰਨ ਲਈ ਜੱਜਾਂ ਨੂੰ ਨਾਲ ਲੈਣਾ ਗ਼ਲਤ ਸੀ। ਸਭ ਤੋਂ ਵਧੀਆ ਗੱਲ ਇਹ ਸੀ ਕਿ ਦੋ ਵਿਸ਼ੇਸ਼ੱਗ ਮੇਰੇ ਨਾਲ ਨਿਯੁਕਤ ਕਰਦੇ। ਅਸੀਂ ਸਾਰੀ ਸਮੱਸਿਆ ਦਾ ਅਧਿਐਨ ਕਰ ਕੇ ਹੱਦਬੰਦੀ ਕਰ ਦੇਂਦੇ। ਇਸ ਮਸਲੇ ਨਾਲ ਅਨੇਕਾਂ ਲੋਕਾਂ ਦੇ ਜੀਵਨ ਅਤੇ ਮੌਤ ਦਾ ਸਵਾਲ ਸੀ, ਇਸ 'ਤੇ ਕੁਝ ਸਮਾਂ ਲੱਗਣਾ ਚਾਹੀਦਾ ਸੀ। ਜਿਸ ਨੂੰ ਹੱਦਬੰਦੀ ਕਮਿਸ਼ਨ ਦਾ ਚੇਅਰਮੈਨ ਬਣਾਇਆ ਗਿਆ, ਨਾ ਉਹ ਲੋਕਾਂ ਦੀ ਬੋਲੀ, ਨਾ ਉਹ ਇਲਾਕਾ ਜਿਹੜਾ ਵੰਡਿਆ ਜਾਣਾ ਹੈ ਅਤੇ ਨਾ ਉਸ ਇਲਾਕੇ ਦੇ ਲੋਕਾਂ ਨੂੰ ਜਾਣਦਾ ਸੀ। ਸਾਰੇ ਬਰਤਾਨਵੀ ਸਲਤਨਤ ਦੇ ਇਤਿਹਾਸ ਵਿਚ ਇਸ ਤਰ੍ਹਾਂ ਹੱਦਾਂ ਨਿਰਧਾਰਤ ਨਹੀਂ ਕੀਤੀਆਂ ਗਈਆਂ।"

ਮੇਰੇ ਪੁੱਛਣ 'ਤੇ ਕਿ ਕੀ ਪੰਜਾਬ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਵਿਚ ਅਖ਼ੀਰ 'ਤੇ ਕੋਈ ਤਬਦੀਲੀ ਕੀਤੀ ਗਈ ਜਿਵੇਂ ਪਾਕਿਸਤਾਨੀ ਨੇਤਾ ਕਹਿੰਦੇ ਹਨ, ਤਾਂ ਆਪ ਨੇ ਫ਼ੁਰਮਾਇਆ, "ਮੈਨੂੰ ਇਸ ਗੱਲ ਦਾ ਪਤਾ ਹੈ ਕਿ ਪੰਜਾਬ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਵਿਚ ਅਖ਼ੀਰਲੇ ਸਮੇਂ ਤਕ ਤਬਦੀਲੀਆਂ ਕਰਦੇ ਰਹੇ ਕਿਉਂਕਿ ਰੈਡਕਲਿਫ ਆਪ ਹੱਦਬੰਦੀ ਦੀ ਸਮੱਸਿਆ ਬਾਰੇ ਕੁਝ ਨਹੀਂ ਸੀ ਜਾਣਦਾ।"

ਜਦੋਂ ਲਾਰਡ ਮਾਊਂਟਬੇਟਨ 'ਬਟਵਾਰਾ ਪਲਾਨ' ਜਾਂ '3 ਜੂਨ ਪਲਾਨ' ਨੂੰ ਅੰਤਿਮ ਰੂਪ ਦੇ ਰਹੇ ਸਨ ਤਾਂ ਉਸ ਸਮੇਂ ਸਿਖ ਨੇਤਾਵਾਂ ਨੇ ਤਿੰਨ ਮੰਗਾਂ ਮਾਊਂਟਬੇਟਨ ਦੇ ਸਾਹਮਣੇ ਰੱਖੀਆਂ :

1. ਪੰਜਾਬ ਦਾ ਬਟਵਾਰਾ ਕੀਤਾ ਜਾਏ। ਪੂਰਬੀ ਪੰਜਾਬ ਦੀ ਸਰਹੱਦ ਇਸ ਤਰ੍ਹਾਂ ਨਿਰਧਾਰਤ ਕੀਤੀ ਜਾਏ ਕਿ ਵੱਧ ਤੋਂ ਵੱਧ ਸਿਖ ਪੂਰਬੀ ਪੰਜਾਬ ਵਿਚ ਆ ਜਾਣ।
2. 16 ਅਪ੍ਰੈਲ 1947 ਨੂੰ ਸ਼੍ਰੋਮਣੀ ਅਕਾਲੀ ਦਲ ਨੇ ਮਤਾ ਪਾਸ ਕੀਤਾ ਕਿ ਸਿੱਖਾਂ ਦੀ ਆਬਾਦੀ ਅਤੇ ਜਾਇਦਾਦ ਦਾ ਵਟਾਂਦਰਾ ਕੀਤਾ ਜਾਏ, ਕਿਉਂਕਿ ਹੁਣੇ ਹੋਏ ਦੰਗਿਆਂ ਨੇ ਸਿੱਧ ਕਰ ਦਿੱਤਾ ਹੈ ਕਿ ਸਿਖ ਪਾਕਿਸਤਾਨ ਵਿਚ ਨਹੀਂ ਰਹਿ ਸਕਦੇ।
3. ਪੰਜਾਬ ਦੀ ਹੱਦਬੰਦੀ ਵੇਲੇ ਇਨ੍ਹਾਂ ਗੱਲਾਂ ਨੂੰ ਆਧਾਰ ਮੰਨਿਆ ਜਾਏ— (i) ਆਬਾਦੀ, (ii) ਜ਼ਮੀਨਾਂ ਦੀ ਮਾਲਕੀ ਅਤੇ ਮਾਲੀਆ ਦੇਣਾ, (iii) ਇਤਿਹਾਸਕ ਗੁਰਦੁਆਰੇ।

'ਬਟਵਾਰਾ ਪਲਾਨ' ਦੀ ਮਨਜ਼ੂਰੀ ਬਰਤਾਨਵੀ ਸਰਕਾਰ ਕੋਲੋਂ ਲੈਣ ਲਈ ਵਾਇਸਰਾਏ ਨੇ ਮਈ ਦੇ ਦੂਜੇ ਅੱਧ ਵਿਚ ਇੰਗਲੈਂਡ ਜਾਣਾ ਸੀ। ਉਸ ਤੋਂ ਪਹਿਲਾਂ ਉਸ ਨੇ ਇਕ ਖਰੜਾ ਤਿਆਰ ਕੀਤਾ ਜਿਸ 'ਤੇ ਉਸ ਨੇ ਮੁੱਖ ਪਾਰਟੀਆਂ ਦੀ ਸਹਿਮਤੀ ਲਈ ਤੇ ਵੱਖ ਵੱਖ ਦ੍ਰਿਸ਼ਟੀਕੋਣਾਂ ਤੋਂ ਉਸ ਵਿਚ ਤਬਦੀਲੀਆਂ ਕੀਤੀਆਂ। ਉਸ ਵਿਚ ਹੱਦਬੰਦੀ ਕਮਿਸ਼ਨਾਂ ਦਾ ਵਿਚਾਰ-ਗੋਚਰਾ ਵਿਸ਼ਾ (Term of Reference) ਨਿਰਧਾਰਤ ਕਰਨਾ ਸੀ। ਪੰਜਾਬ ਦੀ ਗੁੰਝਲਦਾਰ ਸਮੱਸਿਆ ਨੂੰ ਮੁੱਖ ਰਖਦੇ ਹੋਏ ਅਤੇ ਹੋਰ ਮਾਮਲਿਆਂ ਲਈ ਵਾਇਸਰਾਏ ਨੇ 11 ਮਈ ਨੂੰ ਇਕ ਮੀਟਿੰਗ ਸ਼ਿਮਲੇ ਸੱਦੀ। ਇਸ ਦੇ ਵਿਚਾਰ-ਗੋਚਰੇ ਵਿਸ਼ੇ ਦਾ ਪਹਿਲਾ ਆਈਟਮ ਹੀ ਪੰਜਾਬ ਦਾ ਮਸਲਾ ਸੀ। ਇਸ ਵਾਸਤੇ ਗਵਰਨਰ ਪੰਜਾਬ ਸਰ ਈਵਨ ਜੈਨਕਿਨਜ਼ ਨੂੰ ਵੀ ਸੱਦਿਆ ਗਿਆ ਸੀ। ਵਾਇਸਰਾਏ ਨੇ ਮੀਟਿੰਗ ਦਾ ਆਰੰਭ ਇਸ ਤਰ੍ਹਾਂ ਕੀਤਾ—ਮਿਸਟਰ

ਜਿਨਾਹ ਨੇ ਅਸਲ ਵਿਚ ਸਾਰੇ ਪੰਜਾਬ ਨੂੰ ਪਾਕਿਸਤਾਨ ਲਈ ਮੰਗਿਆ ਕਿਉਂਕਿ ਇਸ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਸੀ। ਸਿੱਖਾਂ ਨੇ ਪੰਜਾਬ ਦੀ ਵੰਡ ਦੀ ਮੰਗ ਕੀਤੀ ਅਤੇ ਕਾਂਗਰਸ ਨੇ ਇਸ ਮੰਗ ਦੀ ਪ੍ਰੋੜ੍ਹਤਾ ਕੀਤੀ। ਇਸ ਮੰਗ ਦਾ ਇਹ ਅਸੂਲ ਕਾਂਗਰਸ ਨੇ ਮੰਨਿਆ ਕਿ ਜਿਨ੍ਹਾਂ ਜ਼ਿਲ੍ਹਿਆਂ ਵਿਚ ਗ਼ੈਰ-ਮੁਸ਼ਲਮਾਨਾਂ ਦੀ ਬਹੁ-ਗਿਣਤੀ ਹੋਵੇ, ਉਹ ਜ਼ਿਲ੍ਹੇ ਪਾਕਿਸਤਾਨ ਵਿਚ ਨਾ ਜਾਣ। ਪੰਡਿਤ ਨਹਿਰੂ ਨੇ ਇਸ ਨਾਲ ਸਹਿਮਤੀ ਪ੍ਰਗਟ ਕੀਤੀ। ਵਾਇਸਰਾਏ ਨੇ ਫਿਰ ਕਿਹਾ ਕਿ ਬਟਵਾਰੇ ਦਾ ਅਸੂਲ ਲਾਗਲੇ ਬਹੁ-ਗਿਣਤੀ ਵਾਲੇ ਮੁਸਲਿਮ ਅਤੇ ਗ਼ੈਰ-ਮੁਸਲਿਮ ਜ਼ਿਲ੍ਹੇ ਅੱਡ ਕਰਨਾ ਹੈ। ਪਰ ਸਿਖ ਜ਼ਮੀਨਾਂ ਦੀ ਜਾਇਦਾਦ ਦਾ ਕਾਰਨ ਦੱਸ ਕੇ ਮੁਸਲਮਾਨ ਬਹੁ-ਗਿਣਤੀ ਵਾਲੇ ਇਲਾਕਿਆਂ 'ਤੇ ਰਾਜ ਕਰਨਾ ਚਾਹੁੰਦੇ ਹਨ। ਇਸ ਤਰ੍ਹਾਂ ਸਰਹੱਦ ਨਿਰਧਾਰਤ ਕਰਨਾ ਅਤਿਅੰਤ ਕਠਿਨ ਹੈ। ਜੇਕਰ ਇਸ ਤਰ੍ਹਾਂ ਕਰੀਏ ਤਾਂ ਸਿਖ ਲੜਨ ਨੂੰ ਤਿਆਰ ਹਨ। ਪੰਡਿਤ ਨਹਿਰੂ ਨੇ ਕਿਹਾ ਕਿ ਜ਼ਮੀਨਾਂ ਦੀ ਜਾਇਦਾਦ ਦੇ ਆਧਾਰ 'ਤੇ ਨਹੀਂ ਚਲਿਆ ਜਾ ਸਕਦਾ। ਹਾਂ, ਸਿੱਖਾਂ ਦੇ ਗੁਰਦੁਆਰਿਆਂ ਦਾ, ਜੋ ਮੁਸਲਿਮ ਬਹੁ-ਗਿਣਤੀ ਵਾਲੇ ਇਲਾਕੇ ਵਿਚ ਹਨ, ਧਿਆਨ ਜ਼ਰੂਰ ਸਾਹਮਣੇ ਰੱਖਣਾ ਚਾਹੀਦਾ ਹੈ।

ਗੁਰਦੁਆਰਿਆਂ ਦੇ ਮਸਲੇ 'ਤੇ ਸਰ ਈਵਨ ਜੈਨਕਿਨਜ਼ ਨੇ ਕਿਹਾ ਕਿ ਉਹ ਮੰਨਦੇ ਹਨ ਕਿ ਸਿੱਖਾਂ ਦੇ ਬਹੁਤ ਸਾਰੇ ਗੁਰਦੁਆਰੇ ਪੱਛਮੀ ਪੰਜਾਬ ਵਿਚ ਹਨ ਪਰ ਉਨ੍ਹਾਂ ਦੇ ਆਧਾਰ 'ਤੇ ਪੂਰਬੀ ਪੰਜਾਬ ਦੀ ਸਰਹੱਦ ਬਣਾਉਣਾ ਬਹੁਤ ਕਠਿਨ ਹੋਵੇਗਾ। ਉਨ੍ਹਾਂ ਨੇ ਇਸ ਗੱਲ ਵੱਲ ਧਿਆਨ ਦੁਆਇਆ ਕਿ ਸਿੱਖਾਂ ਦੀ ਪਵਿੱਤਰ ਧਰਤੀ ਅੰਮ੍ਰਿਤਸਰ ਹੈ ਜੋ ਕਿ ਹਰ ਹਾਲਤ ਵਿਚ ਸਿੱਖਾਂ ਨੂੰ ਮਿਲ ਜਾਵੇਗੀ। ਵਾਇਸਰਾਏ ਨੇ ਕਿਹਾ ਕਿ ਹੱਦਬੰਦੀ ਕਮਿਸ਼ਨ ਨੂੰ ਸਿੱਖਾਂ ਦੇ ਧਾਰਮਿਕ ਹਿੱਤਾਂ ਦਾ ਧਿਆਨ ਰੱਖਣ ਲਈ ਕਿਹਾ ਜਾ ਸਕਦਾ ਹੈ।

ਵਾਇਸਰਾਏ ਨੇ ਪੁੱਛਿਆ ਕਿ ਕੀ ਇਹ ਸੋਚਿਆ ਜਾ ਸਕਦਾ ਹੈ ਕਿ ਵੱਡੇ ਪੈਮਾਨੇ 'ਤੇ ਆਬਾਦੀ ਦੇ ਤਬਾਦਲੇ ਦਾ ਪ੍ਰਬੰਧ ਕੀਤਾ ਜਾਏ ? ਸਰ ਈਵਨ ਜੈਨਕਿਨਜ਼ ਨੇ ਉੱਤਰ ਵਿਚ ਕਿਹਾ ਕਿ ਨਹੀਂ, ਉਹ ਨਹੀਂ ਸੋਚਦਾ।

ਇਉਂ ਜਾਪਦਾ ਹੈ ਕਿ ਇਸ ਮੀਟਿੰਗ ਵਿਚ ਬਲਦੇਵ ਸਿੰਘ ਨੂੰ ਨਹੀਂ ਸੱਦਿਆ ਗਿਆ। ਸ਼ਾਇਦ ਲਾਰਡ ਮਾਊਂਟਬੇਟਨ ਨੇ ਇਹ ਸਮਝ ਲਿਆ ਹੋਵੇ ਕਿ ਸਿੱਖਾਂ ਨੇ ਭਾਰਤ ਵਿਚ ਰਹਿਣ ਦਾ ਫ਼ੈਸਲਾ ਕੀਤਾ ਹੈ ਤੇ ਕਾਂਗਰਸ ਹੀ ਉਨ੍ਹਾਂ ਦੀ ਪ੍ਰਤੀਨਿਧਤਾ ਕਰਦੀ ਹੈ, ਬਲਦੇਵ ਸਿੰਘ ਨੂੰ ਸੱਦਣ ਦੀ ਲੋੜ ਨਹੀਂ। ਬਲਦੇਵ ਸਿੰਘ ਨੇ 17 ਮਈ, 1947 ਨੂੰ ਵਾਇਸਰਾਏ ਨੂੰ ਪੱਤਰ ਲਿਖਿਆ ਕਿ ਪੰਜਾਬ ਹੱਦਬੰਦੀ ਕਮਿਸ਼ਨ ਦਾ ਵਿਚਾਰ-ਗੋਚਰਾ (Term of Reference) ਵਿਸ਼ਾ ਇਹ ਹੋਣਾ ਚਾਹੀਦਾ ਹੈ, "ਹੱਦਬੰਦੀ ਕਮਿਸ਼ਨ ਨੂੰ ਮੁਸਲਿਮ ਅਤੇ ਗ਼ੈਰ-ਮੁਸਲਿਮ ਬਹੁ-ਗਿਣਤੀ ਵਾਲੇ ਲਾਗਲੇ ਇਲਾਕਿਆਂ ਦੇ ਨਿਰਣੇ ਦੇ ਆਧਾਰ 'ਤੇ ਪੰਜਾਬ ਨੂੰ ਦੋ ਹਿੱਸਿਆਂ ਵਿਚ ਵੰਡਣ ਲਈ ਇਸ ਦੀਆਂ ਹੱਦਾਂ ਨਿਸਚਿਤ ਕਰਨ ਦੀ ਹਦਾਇਤ ਦਿੱਤੀ ਜਾਂਦੀ ਹੈ। ਅਜਿਹਾ ਕਰਨ ਲੱਗਿਆਂ ਕਮਿਸ਼ਨ ਹੋਰਨਾਂ ਗੱਲਾਂ ਜਿਵੇਂ ਕਿ ਗ਼ੈਰ-ਮੁਸਲਮਾਨਾਂ ਦੀ ਜਾਇਦਾਦ ਜਾਂ ਜ਼ਮੀਨ ਦੀ ਮਾਲਕੀ ਅਤੇ ਮਾਲੀਏ ਦੀ ਅਦਾਇਗੀ ਨੂੰ ਵੀ ਵਿਚਾਰ ਵਿਚ ਰਖੇਗਾ।" ਵਾਇਸਰਾਏ ਨੇ ਕੋਈ ਉੱਤਰ ਨਹੀਂ ਦਿੱਤਾ ਤੇ ਆਖ਼ਰੀ ਲਾਈਨ ਵਿਚਾਰ-ਗੋਚਰੇ ਵਿਸ਼ੇ ਵਿਚੋਂ ਕੱਟ ਦਿੱਤੀ, ਭਾਵ ਜਾਇਦਾਦ ਜ਼ਮੀਨ ਦੀ ਮਾਲਕੀਅਤ ਜਾਂ ਮਾਲੀਏ ਦੀ ਅਦਾਇਗੀ ਵਾਲਾ ਸੁਝਾਅ ਕੱਟ ਦਿੱਤਾ ਤੇ 'ਹੋਰਨਾਂ ਗੱਲਾਂ ਦਾ ਧਿਆਨ ਰੱਖੇਗਾ' ਰਹਿਣ ਦਿੱਤਾ। ਵਿਚਾਰ-ਗੋਚਰੇ ਵਿਸ਼ੇ ਦਾ ਇਹੀ ਅੰਤਿਮ ਰੂਪ '3 ਜੂਨ ਪਲਾਨ' ਜਾਂ 'ਬਟਵਾਰਾ ਪਲਾਨ' ਵਿਚ ਸ਼ਾਮਲ ਕਰ ਲਿਆ ਗਿਆ।



**ਪੰਜਾਬ ਹੱਦ-ਬੰਦੀ ਕਮਿਸ਼ਨ**

**ਕੁਰਸੀਆਂ 'ਤੇ ਬੈਠੇ (ਖੱਬਿਉਂ ਸੱਜੇ)**: ਜਸਟਿਸ ਮੁਹੰਮਦ ਮੁਨੀਰ, ਜਸਟਿਸ ਦੀਨ ਮੁਹੰਮਦ, ਸਰ ਸੀਰਲ ਰੈਡਕਲਿਫ਼, ਜਸਟਿਸ ਮੇਹਰ ਚੰਦ ਮਹਾਜਨ, ਜਸਟਿਸ ਤੇਜਾ ਸਿੰਘ ਅਤੇ ਬਾਕੀ ਸਟਾਫ਼ ਮੈਂਬਰ ਪਿਛੇ ਖੜੇ ਹਨ।

ਜੇਕਰ ਸਿਖ ਨੇਤਾ ਕੇਵਲ ਸਿਖ ਗੁਰਦੁਆਰਿਆਂ ਅਤੇ ਵਿਸ਼ੇਸ਼ ਕਰਕੇ ਨਨਕਾਣਾ ਸਾਹਿਬ ਦਾ ਮਸਲਾ ਲੈ ਕੇ ਅੜ ਜਾਂਦੇ ਤਾਂ ਜ਼ਰੂਰ ਪੱਛਮੀ ਪੰਜਾਬ ਦੇ ਗੁਰਦੁਆਰਿਆਂ 'ਤੇ ਸਿੱਖਾਂ ਦਾ ਜ਼ਿਆਦਾ ਅਧਿਕਾਰ ਮੰਨ ਕੇ ਕੋਈ ਹੱਲ ਕੱਢਦੇ। ਪਰ ਬਲਦੇਵ ਸਿੰਘ ਨੂੰ 11 ਮਈ ਦੀ ਸ਼ਿਮਲੇ ਦੀ ਮੀਟਿੰਗ ਦਾ ਪੂਰਾ ਪਤਾ ਹੀ ਨਹੀਂ ਸੀ। ਵਾਇਸਰਾਏ ਨੇ ਇੰਗਲੈਂਡ ਤੋਂ ਵਾਪਸ ਆ ਕੇ ਅਤੇ ਬਟਵਾਰਾ ਪਲਾਨ ਦੀ ਅੰਤਮ ਮਨਜ਼ੂਰੀ ਬਰਤਾਨੀਆ ਸਰਕਾਰ ਕੋਲੋਂ ਲੈ ਕੇ '3 ਜੂਨ ਬਟਵਾਰਾ ਪਲਾਨ' ਨੂੰ ਘੋਸ਼ਿਤ ਕਰ ਦਿੱਤਾ। ਇਸ ਸਮੇਂ ਮਾਊਂਟਬੇਟਨ ਨੇ ਪੰਡਿਤ ਨਹਿਰੂ ਨੂੰ, ਮਿਸਟਰ ਜਿਨਾਹ ਨੂੰ ਅਤੇ ਬਲਦੇਵ ਸਿੰਘ ਨੂੰ ਕਿਹਾ ਕਿ ਉਹ ਇਸ ਪਲਾਨ ਦੀ ਪ੍ਰੋੜ੍ਹਤਾ ਕਰਨ। ਪੰਡਿਤ ਨਹਿਰੂ ਦੇ ਦ੍ਰਿਸ਼ਟੀਕੋਣ ਨੂੰ ਮੁੱਖ ਰੱਖ ਕੇ ਪਲਾਨ ਬਣਾਈ ਗਈ ਸੀ, ਇਸ ਲਈ ਉਸ ਨੇ ਪ੍ਰੋੜ੍ਹਤਾ ਕਰਨੀ ਹੀ ਸੀ। ਮਿਸਟਰ ਜਿਨਾਹ ਦੇ ਕਹਿਣ 'ਤੇ ਬਟਵਾਰਾ ਪਲਾਨ ਬਣਾਈ ਗਈ ਸੀ ਤੇ ਮੁਸਲਿਮ ਹਿੱਤਾਂ ਨੂੰ ਸਾਹਮਣੇ ਰੱਖਿਆ ਗਿਆ ਸੀ, ਉਸ ਨੇ ਵੀ ਲਾਜ਼ਮੀ ਤੌਰ 'ਤੇ ਪ੍ਰੋੜ੍ਹਤਾ ਕਰਨੀ ਸੀ। ਪਰ ਸਿੱਖਾਂ ਦੀ ਕੇਵਲ ਇਕੋ ਮੰਗ ਪੰਜਾਬ ਦਾ ਬਟਵਾਰਾ ਹੀ ਮੰਨੀ ਗਈ ਸੀ। ਆਬਾਦੀ ਦਾ ਤਬਾਦਲਾ ਜਾਇਦਾਦ ਦੇ ਆਧਾਰ 'ਤੇ ਜਾਂ ਗੁਰਦੁਆਰਿਆਂ ਲਈ ਵਿਸ਼ੇਸ਼ ਅਧਿਕਾਰਾਂ ਦੇ ਆਧਾਰ 'ਤੇ ਬਟਵਾਰੇ ਦੀਆਂ ਮੰਗਾਂ ਨੂੰ ਰੱਦ ਕਰ ਦਿੱਤਾ ਗਿਆ ਸੀ। ਬਲਦੇਵ ਸਿੰਘ ਨੂੰ ਚਾਹੀਦਾ ਸੀ ਕਿ ਬਟਵਾਰਾ ਪਲਾਨ ਦੀ ਰੇਡੀਓ 'ਤੇ ਪ੍ਰੋੜ੍ਹਤਾ ਨਾ ਕਰਦਾ ਤੇ ਸਾਰੀ ਪਲਾਨ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਵਿਚਾਰ ਕਰਨ ਲਈ ਭੇਜ ਦਿੰਦਾ। ਪੰਜਾਬ ਦੇ ਗਵਰਨਰ ਨਾਲ ਇਕ ਲੰਮੀ ਗੱਲ-ਬਾਤ ਵਿਚਕਾਰ ਗਿਆਨੀ ਕਰਤਾਰ ਸਿੰਘ, ਜੋ 1947 ਵਿਚ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਸੀ, ਨੇ ਕਿਹਾ, "ਬਲਦੇਵ ਸਿੰਘ ਨੂੰ ਬਿਆਨ ਦੇਣ ਦਾ ਕੋਈ ਹੱਕ ਨਹੀਂ ਸੀ ਅਤੇ ਇਸ ਤਰ੍ਹਾਂ ਕਰਨ ਤੋਂ ਪਹਿਲਾਂ ਉਸ ਨੇ ਆਪਣੀ ਪਾਰਟੀ ਦੀ ਰਾਏ ਨਹੀਂ ਲਈ। ਵਾਇਸਰਾਏ ਨੇ ਬਲਦੇਵ ਸਿੰਘ ਨੂੰ ਕੇਵਲ ਬਿਆਨ 'ਤੇ ਅੰਗੂਠਾ ਲਗਾਉਣ ਲਈ ਸੱਦ ਭੇਜਿਆ ਸੀ ਅਤੇ ਸ: ਬਲਦੇਵ ਸਿੰਘ ਨੂੰ ਵੀ ਪਤਾ ਲੱਗ ਜਾਏਗਾ ਕਿ ਉਸ ਨੇ ਗ਼ਲਤੀ ਕੀਤੀ ਹੈ।"[1]

'3 ਜੂਨ ਪਲਾਨ' ਦੇ ਅਧੀਨ ਪੰਜਾਬ ਹੱਦਬੰਦੀ ਕਮਿਸ਼ਨ ਦੇ ਚਾਰ ਮੈਂਬਰ ਸਨ—ਜਸਟਿਸ ਦੀਨ ਮੁਹੰਮਦ, ਜਸਟਿਸ ਮੁਹੰਮਦ ਮੁਨੀਰ, ਜਸਟਿਸ ਮਿਹਰਚੰਦ ਮਹਾਜਨ ਅਤੇ ਜਸਟਿਸ ਤੇਜਾ ਸਿੰਘ। ਇਸ ਦਾ ਪ੍ਰਧਾਨ ਸਰ ਸੀਰਲ ਰੈਡਕਲਿਫ ਸੀ ਜੋ ਬਾਅਦ ਵਿਚ ਲਾਰਡ ਰੈਡਕਲਿਫ[2] ਬਣੇ। ਕਮਿਸ਼ਨ ਦੇ ਮੈਂਬਰਾਂ ਨੇ ਆਪੋ ਆਪਣੇ ਫ਼ਿਰਕੇ ਦਾ ਪੱਖ ਪੂਰਿਆ। ਹੋਰ ਵੀ ਰਾਜਸੀ ਪਾਰਟੀਆਂ ਨੇ ਵੱਖ ਵੱਖ ਮੈਮੋਰੰਡਮ ਦਿੱਤੇ, ਜਿਨ੍ਹਾਂ ਦਾ ਵਿਸਥਾਰ ਮੇਰੀ ਪੁਸਤਕ ਵਿਚੋਂ ਮਿਲ ਸਕਦਾ ਹੈ। ਸਿੱਖਾਂ ਨੇ ਵਿਸ਼ੇਸ਼ ਕਰਕੇ ਇਨ੍ਹਾਂ ਗੱਲਾਂ 'ਤੇ ਜ਼ੋਰ ਦਿੱਤਾ—ਸਿੱਖ ਪੰਜਾਬ ਦੀ ਧਰਤੀ 'ਤੇ ਰਾਜ ਕਰਦੇ ਰਹੇ ਹਨ। ਪੱਛਮੀ ਪੰਜਾਬ ਵਿਚ ਸਿੱਖਾਂ ਦੀ ਮਾਲਕੀ ਅਤੇ ਮਾਲੀਏ ਦੀ ਅਦਾਇਗੀ ਆਬਾਦੀ ਦੇ ਹਿਸਾਬ ਨਾਲ ਮੁਸਲਮਾਨਾਂ ਨਾਲੋਂ ਕਿਤੇ ਵੱਧ ਹੈ। ਸਿੱਖਾਂ ਦੀਆਂ ਸੈਨਿਕ ਸੇਵਾਵਾਂ ਉਨ੍ਹਾਂ ਦੀ ਆਬਾਦੀ ਦੇ ਤਨਾਸਬ ਤੋਂ ਕਿਤੇ ਵੱਧ ਹਨ। ਸਿੱਖਾਂ ਨੇ ਬਰਤਾਨਵੀ ਸਰਕਾਰ ਲਈ ਕਈ ਜੰਗਾਂ ਜਿੱਤੀਆਂ ਹਨ। ਗਿਆਨੀ ਕਰਤਾਰ ਸਿੰਘ ਨੇ ਨਨਕਾਣਾ ਸਾਹਿਬ ਦੇ ਟ੍ਰੈਕਟ ਦਾ ਕੇਸ ਪੇਸ਼ ਕੀਤਾ। ਇਸ ਵਿਚ ਲਿਖਿਆ ਸੀ ਅਤੇ ਅੰਕੜੇ ਦੇ ਕੇ ਸਿੱਧ ਕੀਤਾ ਸੀ ਕਿ ਸ੍ਰੀ ਨਨਕਾਣਾ ਸਾਹਿਬ ਦੇ ਆਲੇ ਦੁਆਲੇ ਦੀ ਧਰਤੀ ਦਾ ਇਕ ਐਸਾ ਟੁਕੜਾ ਬਣਦਾ

1. ਵੇਖੋ ਟਿੱਪਣੀ ਨੰ 5, *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 287।
2. ਲਾਰਡ ਰੈਡਕਲਿਫ਼ ਨਾਲ ਮੇਰੀ ਗੱਲ-ਬਾਤ ਦੇ ਵੇਰਵੇ ਲਈ ਦੇਖੋ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 743-44।

ਹੈ ਜਿਥੇ ਸਿੱਖਾਂ ਦੀ ਬਹੁ-ਗਿਣਤੀ ਹੈ। ਇਹ ਖਿੱਤਾ ਪੂਰਬੀ ਪੰਜਾਬ ਨਾਲ ਜੋੜਨ ਲਈ ਦਲੀਲਾਂ ਦਿੱਤੀਆਂ ਸਨ। ਇਸ ਖਿੱਤੇ ਦੀ ਰੂਪ-ਰੇਖਾ ਦੱਸੀ ਸੀ। ਸ਼੍ਰੋਮਣੀ ਅਕਾਲੀ ਦਲ ਨੇ ਦੋ ਆਦਮੀਆਂ ਦਾ ਇਕ ਡੈਲੀਗੇਸ਼ਨ ਇੰਗਲੈਂਡ ਭੇਜਿਆ। ਉਹ ਬਰਤਾਨਵੀ ਸਰਕਾਰ ਦੇ ਕਰਮਚਾਰੀਆਂ ਨੂੰ ਮਿਲਿਆ ਤੇ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰੇ ਪੂਰਬੀ ਪੰਜਾਬ ਵਿਚ ਰੱਖਣ ਦੀ ਮੰਗ ਕੀਤੀ। ਲੰਡਨ ਦੇ ਬਾਜ਼ਾਰਾਂ ਵਿਚ ਇਕ ਜਲੂਸ ਕੱਢਿਆ, ਜਿਸ ਦਾ ਮਨੋਰਥ ਬਰਤਾਨਵੀ ਸਰਕਾਰ 'ਤੇ ਜ਼ੋਰ ਪਾਉਣਾ ਸੀ ਕਿ ਪੰਜਾਬ ਹੱਦਬੰਦੀ ਕਮਿਸ਼ਨ ਸਿੱਖਾਂ ਦੇ ਗੁਰਦੁਆਰਿਆਂ ਦਾ ਧਿਆਨ ਰੱਖ ਕੇ ਸਰਹੱਦ ਨਿਰਧਾਰਤ ਕਰੇ। 14 ਜੁਲਾਈ ਨੂੰ ਆਰਥਰ ਹੈਂਡਰਸਨ ਜੋ ਅੰਡਰ ਸੈਕਟਰੀ ਆਫ਼ ਸਟੇਟ ਸੀ, ਨੇ ਪਾਰਲੀਮੈਂਟ ਵਿਚ ਬਿਆਨ ਦਿੱਤਾ (ਹਾਊਸ ਆਫ਼ ਕਾਮਨਜ਼ ਵਿਚ)– "ਇਹ ਉਪਬੰਧ ਕਿ ਹੋਰ ਤੱਥਾਂ ਦਾ ਵੀ ਧਿਆਨ ਰਖਿਆ ਜਾਵੇਗਾ, ਮੂਲ ਰੂਪ ਵਿਚ ਇਸ ਕਾਰਨ ਬਣਾਇਆ ਗਿਆ ਹੈ ਕਿ ਕਮਿਸ਼ਨ ਪੰਜਾਬ ਵਿਚ ਸਿਖ ਫ਼ਿਰਕੇ ਦਾ ਧਿਆਨ ਰੱਖ ਸਕੇ ਜਿਥੇ ਕਿ ਉਨ੍ਹਾਂ ਦੇ ਧਾਰਮਿਕ ਗੁਰਦੁਆਰਿਆਂ ਦੀ ਸਥਿਤੀ ਜਿਹੇ ਵਿਚਾਰ ਨੂੰ ਉੱਚਿਤ ਰੂਪ ਵਿਚ ਕਿਸੇ ਹੱਦ ਤਕ ਮੰਨਿਆ ਜਾ ਸਕੇ।" ਇਸ ਬਿਆਨ 'ਤੇ ਮਿਸਟਰ ਜਿਨਾਹ ਤੇ ਲਿਆਕਤ ਅਲੀ ਖ਼ਾਂ ਤੜਪ ਉਠੇ ਅਤੇ ਵਾਇਸਰਾਏ ਅੱਗੇ ਰੋਸ ਪ੍ਰਗਟ ਕੀਤਾ ਤੇ ਕਿਹਾ ਕਿ ਬਟਵਾਰੇ ਦਾ ਪ੍ਰਵਾਨਿਤ ਸਿਧਾਂਤ ਲਾਗਲੇ ਬਹੁ-ਗਿਣਤੀ ਵਾਲੇ ਇਲਾਕੇ ਹਨ, ਇਸ ਤੋਂ ਪਹਿਲਾਂ ਕਿਸੇ ਫ਼ਿਰਕੇ ਦੇ ਧਾਰਮਿਕ ਅਸਥਾਨ 'ਤੇ ਕਦੀ ਵੀ ਵਿਚਾਰ-ਵਟਾਂਦਰਾ ਨਹੀਂ ਕੀਤਾ ਗਿਆ।

ਸਿੱਖਾਂ ਦਾ ਗੁਰਦੁਆਰਿਆਂ ਨਾਲ ਕਿੰਨਾ ਲਗਾਉ ਹੈ, ਇਹ ਕੋਈ ਗ਼ੈਰ-ਸਿਖ ਸ਼ਾਇਦ ਨਹੀਂ ਜਾਣ ਸਕਦਾ। 11 ਮਈ ਨੂੰ ਸ਼ਿਮਲੇ ਦੀ ਮੀਟਿੰਗ ਵਿਚ ਸਾਰੇ ਹੀ ਗ਼ੈਰ-ਸਿੱਖਾਂ ਨੇ ਪੱਛਮੀ ਪੰਜਾਬ ਬਾਰੇ ਗੁਰਦੁਆਰਿਆਂ ਦਾ ਫ਼ੈਸਲਾ ਕੀਤਾ। ਪੰਡਿਤ ਨਹਿਰੂ ਸਿੱਖਾਂ ਦੇ ਗੁਰਦੁਆਰਿਆਂ ਦੀ ਮਹਾਨਤਾ ਨੂੰ ਥੋੜ੍ਹਾ ਸਮਝਦਾ ਸੀ ਪਰ ਕੋਈ ਜ਼ੋਰ ਨਾਲ ਗੱਲ ਨਹੀਂ ਕੀਤੀ। ਸ਼ਾਇਦ ਪੱਛਮੀ ਪੰਜਾਬ ਦੇ ਗੁਰਦੁਆਰਿਆਂ ਦੀ ਸਥਿਤੀ ਆਬਾਦੀ ਦੀ ਮੁਸਲਿਮ 'ਬਹੁ-ਗਿਣਤੀ' ਵਾਲੇ ਅਸੂਲ ਨਾਲ ਮੇਲ ਨਹੀਂ ਖਾਂਦੀ ਸੀ। ਸਿਖ ਵੀ.ਸੀ.ਓ. ਤੇ ਵਿਕਟੋਰੀਆ ਕਰਾਸ ਵਿਜੇਤਾ ਮਿਲਟਰੀ ਅਫ਼ਸਰਾਂ ਨੇ ਮਾਊਂਟਬੇਟਨ ਨੂੰ ਮਿਲਣ ਦਾ ਸਮਾਂ ਲਿਆ ਤਾਂ ਮਿਸਟਰ ਜਿਨਾਹ ਨੇ ਬਟਵਾਰਾ ਕੌਂਸਲ ਵਿਚ ਕਿਹਾ ਕਿ ਵਾਇਸਰਾਏ ਪੰਜਾਬ ਦੀ ਸਰਹੱਦ ਨਿਰਧਾਰਤ ਕਰਨ ਬਾਰੇ ਕਿਸੇ ਨੂੰ ਨਹੀਂ ਮਿਲ ਸਕਦਾ ਕਿਉਂਕਿ ਇਹ ਕੇਸ ਵਿਚਾਰ ਅਧੀਨ ਹੈ ਤੇ ਸਬ ਜੂਡਸ ਹੈ। ਵਾਇਸਰਾਏ ਨੇ ਗੁੱਸਾ ਖਾਧਾ ਤੇ ਮਿਲਣਾ ਰੱਦ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਨੇ 27 ਜੁਲਾਈ 1947 ਨੂੰ 'ਨਨਕਾਣਾ ਸਾਹਿਬ ਦਿਨ' ਮਨਾਉਣ ਦਾ ਫ਼ੈਸਲਾ ਕੀਤਾ। ਪੰਜਾਬ ਸਰਕਾਰ ਨੇ ਇਸ 'ਤੇ ਪਾਬੰਦੀ ਲਾ ਦਿੱਤੀ।

ਅੰਗਰੇਜ਼ ਸਰਕਾਰ ਹੁਣ ਸਿੱਖਾਂ ਤੋਂ ਔਖੀ ਸੀ ਤੇ ਸਿਖ ਸਰਕਾਰ ਤੋਂ। ਇਸ ਸਥਿਤੀ ਵਿਚ ਬਲਦੇਵ ਸਿੰਘ ਨੇ ਵਾਇਸਰਾਏ ਨੂੰ ਸਲਾਹ ਦਿੱਤੀ ਕਿ ਮੇਜਰ ਸ਼ਾਰਟ ਨੂੰ ਭਾਰਤ ਵਿਚ ਬੁਲਾਇਆ ਜਾਏ ਤਾਂ ਜੁ ਉਹ ਸਿੱਖਾਂ ਪ੍ਰਤੀ ਆਪਣਾ ਅਸਰ ਰਸੂਖ਼ ਵਰਤੇ।



# 8

# ਸਿਖ ਹਿੱਤਾਂ ਲਈ ਗਿਆਨੀ ਕਰਤਾਰ ਸਿੰਘ ਦੇ ਯਤਨ

16 ਜੂਨ 1964 ਨੂੰ ਏਆਨ ਸਟੀਫਨ ਨੂੰ ਮੈਂ ਕੈਂਬ੍ਰਿਜ ਜਾ ਕੇ ਮਿਲਿਆ।[1] ਏਆਨ ਸਟੀਫਨ ਕਲਕੱਤਾ ਤੋਂ ਨਿਕਲਦੇ ਪ੍ਰਸਿਧ ਅਖ਼ਬਾਰ *ਸਟੇਟਸਮੈਨ* ਦੇ ਐਡੀਟਰ ਰਹਿ ਚੁੱਕੇ ਸਨ। ਗੱਲ-ਬਾਤ ਕਰਦਿਆਂ ਮੈਂ ਇਨ੍ਹਾਂ ਨਾਲ ਇਕ ਮਿੱਠਾ ਜਿਹਾ ਗਿਲਾ ਕੀਤਾ ਕਿ ਮੈਂ ਸਰ ਈਵਨ ਜੈਨਕਿਨਜ਼ ਨੂੰ ਮਿਲਿਆ ਹਾਂ, ਕੋਈ ਗੱਲ ਸਪੱਸ਼ਟ ਰੂਪ ਵਿਚ ਦੱਸਦੇ ਨਹੀਂ। ਉਹ ਪੰਜਾਬ ਦੇ ਗਵਰਨਰ ਰਹਿ ਚੁੱਕੇ ਹਨ, ਉਨ੍ਹਾਂ ਨੂੰ ਸਭ ਕੁਝ ਪਤਾ ਹੈ। ਇਸ ਦੇ ਉੱਤਰ ਵਿਚ ਏਆਨ ਸਟੀਫਨ ਨੇ ਕਿਹਾ ਕਿ ਤੁਹਾਨੂੰ ਸਰ ਫਰਾਂਸਿਸ ਮੂਡੀ ਨੂੰ ਮਿਲਣਾ ਚਾਹੀਦਾ ਹੈ। ਉਹ ਤੁਹਾਨੂੰ ਸਭ ਗੱਲਾਂ ਸਪੱਸ਼ਟ ਰੂਪ ਵਿਚ ਦੱਸਣਗੇ। ਮੂਡੀ ਸਾਹਿਬ ਪੱਛਮੀ ਪੰਜਾਬ ਦੇ ਪਹਿਲੇ ਗਵਰਨਰ ਸਨ ਅਤੇ ਮਿਸਟਰ ਜਿਨਾਹ ਦੇ ਬਹੁਤ ਨੇੜੇ ਸਨ। ਉਨ੍ਹਾਂ ਦਾ ਪਿੰਡ ਜਿਥੇ ਉਹ ਰਹਿੰਦੇ ਸਨ, ਐਡਨਬਰਾ ਤੋਂ ਅੱਗੇ ਦੂਰ-ਦੁਰਾਡੇ ਪਸਿਤੇ ਥਾਂ 'ਤੇ ਸੀ ਜਿਥੇ ਜਾਣਾ ਮੈਨੂੰ ਔਖਾ ਲੱਗਾ। ਐਡਨਬਰਾ ਇੰਗਲੈਂਡ ਦੇ ਉੱਤਰ ਸਕਾਟਲੈਂਡ ਦਾ ਇਕ ਪ੍ਰਸਿੱਧ ਸ਼ਹਿਰ ਹੈ ਤੇ ਲੰਡਨ ਤੋਂ ਕੋਈ 400 ਮੀਲ ਦੂਰ ਹੈ। ਮੈਂ ਲਾਰਡ ਡਲਹੌਜ਼ੀ ਦੇ ਪੇਪਰ ਵੇਖਣ ਐਡਨਬਰਾ ਦੀ ਨੈਸ਼ਨਲ ਲਾਇਬ੍ਰੇਰੀ ਆਫ਼ ਸਕਾਟਲੈਂਡ ਤਾਂ ਜਾਣਾ ਹੀ ਸੀ, ਸਰ ਫਰਾਂਸਿਸ ਮੂਡੀ ਦੇ ਪਿੰਡ ਬ੍ਰਾਟੇਫੇਰੀ ਵੀ ਜਾਣ ਦਾ ਮਨ ਬਣਾ ਲਿਆ। ਐਡਨਬਰਾ ਵਿਚ ਹਰ ਦੂਜੇ ਸਾਲ ਗਰਮੀ ਦੇ ਮੌਸਮ ਵਿਚ ਮੇਲਾ ਲਗਦਾ ਹੈ ਜਿਸ ਨੂੰ ਸਮਰ ਫ਼ੈਸਟੀਵਲ ਕਹਿੰਦੇ ਹਨ। ਸਾਰੇ ਸਕਾਟਲੈਂਡ ਵਾਸੀ ਕੈਨੇਡਾ, ਯੂਰਪ ਅਤੇ ਦੂਰ-ਦੁਰਾਡੇ ਦੇਸ਼ਾਂ ਤੋਂ ਇਥੇ ਆਉਂਦੇ ਹਨ। 1964 ਵੀ ਸਮਰ ਫ਼ੈਸਟੀਵਲ ਦਾ ਸਾਲ ਸੀ। ਮੈਂ ਮਿੱਤਰਾਂ ਦੀ ਸਹਾਇਤਾ ਨਾਲ ਹੋਟਲ ਵਿਚ ਥਾਂ ਅਤੇ ਗੱਡੀ ਦੀ ਟਿਕਟ ਬੁੱਕ ਕਰਵਾ ਲਈ। ਸਰ ਫ਼ਰਾਂਸਿਸ ਮੂਡੀ ਨਾਲ 27 ਅਗਸਤ ਮੁਲਾਕਾਤ ਦਾ ਦਿਨ ਨਿਯਤ ਹੋਇਆ। ਮੈਂ ਉਸ ਦਿਨ ਰੇਲ ਗੱਡੀ ਰਾਹੀਂ ਉਨ੍ਹਾਂ ਦੇ ਪਿੰਡ ਬ੍ਰਾਟੇਫੇਰੀ, ਈਸਟਰ ਕਾਟ, ਐਸਪਲੇ ਲੇਡ, ਆਂਗਸ ਜਾਣਾ ਸੀ। ਇਹ ਰੇਲ ਗੱਡੀ ਦਾ ਐਡਨਬਰਾ ਤੋਂ ਦੋ ਕੁ ਘੰਟੇ ਦਾ ਰਾਹ ਸੀ। ਮੂਡੀ ਸਾਹਿਬ ਆਪ ਮੈਨੂੰ ਸਟੇਸ਼ਨ 'ਤੇ ਲੈਣ ਆਏ ਹੋਏ ਸਨ। ਇਨ੍ਹਾਂ ਨਾਲ ਮੇਰੀ ਗੱਲ-ਬਾਤ ਸਭ ਤੋਂ ਵੱਧ ਲਾਭਦਾਇਕ ਸਾਬਤ ਹੋਈ ਕਿਉਂਕਿ ਮੂਡੀ ਸਾਹਿਬ ਹਰ ਗੱਲ ਵਿਚ ਸਪੱਸ਼ਟ ਸਨ।[2] ਮੂਡੀ ਸਾਹਿਬ ਮਿਸਟਰ ਜਿਨਾਹ ਦੇ ਬਹੁਤ ਨੇੜੇ ਸਨ, ਇਸ ਕਰਕੇ ਮੇਰਾ ਪ੍ਰਸ਼ਨ ਸੀ

1. ਗੱਲ-ਬਾਤ ਦੇ ਵਿਸਥਾਰ ਲਈ ਦੇਖੋ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 748-750।
2. ਗੱਲ-ਬਾਤ ਦੇ ਵਿਸਥਾਰ ਲਈ ਦੇਖੋ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 733-740।

ਕਿ ਜੇਕਰ ਜਿਨਾਹ ਸਾਹਿਬ ਸਿੱਖਾਂ ਨੂੰ ਜਿੱਤਣ ਦਾ ਯਤਨ ਕਰਦੇ, ਉਨ੍ਹਾਂ ਦੇ ਪਵਿੱਤਰ ਅਸਥਾਨ ਨਨਕਾਣਾ ਸਾਹਿਬ ਨੂੰ ਵੈਟੀਕਨ ਸਟੇਟਸ (ਪੋਪ ਧਾਮ ਦਾ ਦਰਜਾ) ਦੇ ਦਿੰਦੇ ਜਾਂ ਐਲਾਨ ਹੀ ਕਰ ਦਿੰਦੇ ਕਿ ਸਿੱਖਾਂ ਨੂੰ ਪਾਕਿਸਤਾਨ ਵਿਚ ਧਾਰਮਿਕ ਸੁਤੰਤਰਤਾ ਹੋਵੇਗੀ ਅਤੇ ਪ੍ਰਸ਼ਾਸਨ ਵਿਚ ਉਨ੍ਹਾਂ ਨੂੰ ਹਿੱਸਾ ਦਿੱਤਾ ਜਾਵੇਗਾ ਤਾਂ ਸ਼ਾਇਦ ਪੰਜਾਬ ਵਿਚ ਏਨਾ ਖ਼ੂਨ-ਖ਼ਰਾਬਾ ਨਾ ਹੁੰਦਾ। ਇਸ ਦੇ ਉੱਤਰ ਵਿਚ ਉਨ੍ਹਾਂ ਪੁੱਛਿਆ ਕਿ ਇਹ ਗੱਲਾਂ ਕਦੋਂ ਕਰਦੇ ? ਤਾਂ ਮੈਂ ਕਿਹਾ ਕਿ 3 ਜੂਨ ਤੋਂ ਲੈ ਕੇ 15 ਅਗਸਤ ਤਕ ਕਿਸੇ ਵਕਤ। ਮੂਡੀ ਸਾਹਿਬ ਨੇ ਕਿਹਾ ਕਿ ਜੂਨ ਦਾ ਮੈਨੂੰ ਪਤਾ ਨਹੀਂ ਪਰ ਅਗਸਤ ਵਿਚ ਇਹ ਗੱਲਾਂ ਨਹੀਂ ਸਨ ਹੋ ਸਕਦੀਆਂ ਕਿਉਂਕਿ ਅਗਸਤ ਤਕ ਮੁਸਲਮਾਨਾਂ ਅਤੇ ਸਿੱਖਾਂ ਦੀ ਦੁਸ਼ਮਣੀ ਬਹੁਤ ਵਧ ਚੁੱਕੀ ਸੀ।

ਮੈਂ ਪੁੱਛਿਆ ਕਿ ਕੀ ਪੰਜਾਬ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਵਿਚ ਤਬਦੀਲੀ ਕੀਤੀ ਗਈ ਹੈ ? ਉਨ੍ਹਾਂ ਦਾ ਉੱਤਰ ਸਪੱਸ਼ਟ ਸੀ ਕਿ ਤਬਦੀਲੀ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਮਿਸਟਰ ਜਿਨਾਹ ਅਤੇ ਲਿਆਕਤ ਅਲੀ ਖ਼ਾਂ ਦੀ ਉਨ੍ਹਾਂ ਨਾਲ ਗੱਲ-ਬਾਤ ਹੋਈ ਤਾਂ ਉਨ੍ਹਾਂ ਨੇ ਦੋਹਾਂ ਨੂੰ ਯਕੀਨ ਦਿਵਾ ਦਿੱਤਾ ਕਿ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ ਬਦਲਿਆ ਗਿਆ ਹੈ। ਉਨ੍ਹਾਂ ਨੇ ਪਹਿਲਾ ਅਗਾਊਂ ਜਾਣਕਾਰੀ ਵਾਲਾ ਨਕਸ਼ਾ ਕੱਢ ਕੇ ਵਿਖਾ ਦਿੱਤਾ ਤੇ ਦੱਸਿਆ ਕਿ ਹੱਦਬੰਦੀ ਦਾ ਫ਼ੈਸਲਾ ਹੋਰ ਘੋਸ਼ਿਤ ਕੀਤਾ ਗਿਆ ਹੈ। ਪੰਜਾਬ ਦੇ ਗਵਰਨਰ ਨੇ ਵਾਇਸਰਾਏ ਦੇ ਸੈਕਟਰੀ ਕੋਲੋਂ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਬਾਰੇ ਅਗਾਊਂ ਜਾਣਕਾਰੀ ਮੰਗੀ ਸੀ ਤਾਂ ਜੁ ਫ਼ੌਜਾਂ ਜਾਂ ਪੁਲਿਸ ਨੂੰ ਉਸ ਅਨੁਸਾਰ ਸੂਚਨਾਵਾਂ ਦਿੱਤੀਆਂ ਜਾਣ। ਗਵਰਨਰ ਨੇ ਇਹ ਸਿਧਾਂਤ ਪੇਸ਼ ਕੀਤਾ ਕਿ ਬਰਤਾਨੀਆ ਸਰਕਾਰ ਦੇ ਪ੍ਰਸ਼ਾਸਨ ਵਿਚ ਅਗਾਊਂ ਜਾਣਕਾਰੀ ਦੇਣ ਦੀ ਪ੍ਰਥਾ ਸੀ ਤੇ ਉਸ ਅਨੁਸਾਰ ਅਗਾਊਂ ਜਾਣਕਾਰੀ ਦਿੱਤੀ ਜਾਣੀ ਚਾਹੀਦੀ ਹੈ। ਸੀਰਲ ਰੈਡਕਲਿਫ ਨੇ ਮੈਨੂੰ ਦੱਸਿਆ ਕਿ ਇਵੇਂ ਦੀ ਜਾਣਕਾਰੀ, ਬੰਗਾਲ ਸਰਕਾਰ ਤੇ ਆਸਾਮ ਸਰਕਾਰਾਂ ਨੇ ਵੀ ਮੰਗੀ ਸੀ ਪਰ ਮੂਡੀ ਸਾਹਿਬ ਦਾ ਵਿਚਾਰ ਸੀ ਕਿ ਪੰਜਾਬ ਗਵਰਨਰ ਲਈ ਇਹ ਜਾਣਕਾਰੀ ਮੰਗਣਾ ਗ਼ਲਤ ਸੀ ਕਿਉਂਕਿ ਇਹ ਹੱਦ ਕਿਸੇ ਰਾਜ ਦਾ ਅੰਦਰੂਨੀ ਜਾਂ ਘਰੇਲੂ ਮਾਮਲਾ ਨਹੀਂ ਸਗੋਂ ਦੋ ਰਾਜਾਂ ਦੀ ਸਰਹੱਦ ਬਣਨੀ ਸੀ, ਦੋ ਸੁਤੰਤਰ ਰਾਜਾਂ ਦੀ। ਜੋ ਜਾਣਕਾਰੀ ਰੈਡਕਲਿਫ ਦੇ ਸੈਕਟਰੀ ਨੇ ਵਾਇਸਰਾਏ ਦੇ ਸੈਕਟਰੀ ਨੂੰ ਭੇਜੀ, ਉਹੀ ਗਵਰਨਰ ਪੰਜਾਬ ਨੂੰ ਭੇਜ ਦਿੱਤੀ ਗਈ। ਜਦੋਂ ਇਹ ਜਾਣਕਾਰੀ ਲਾਹੌਰ ਪੁੱਜੀ ਉਸ ਵੇਲੇ ਸਰ ਫਰਾਂਸਿਸ ਮੂਡੀ ਪੰਜਾਬ ਦੇ ਗਵਰਨਰ ਜੈਨਕਿਨਜ਼ ਨਾਲ ਕੰਮ ਕਰ ਰਹੇ ਸਨ ਕਿਉਂਕਿ ਦੋਹਾਂ ਸਰਕਾਰਾਂ ਦੇ ਫ਼ੈਸਲੇ ਅਨੁਸਾਰ ਵੰਡੇ ਜਾਣ ਵਾਲੇ ਸੂਬਿਆਂ ਦੇ ਨਵੇਂ ਗਵਰਨਰ ਨਿਯੁਕਤ ਹੋ ਚੁੱਕੇ ਸਨ ਤੇ ਮੂਡੀ ਸਾਹਿਬ ਨੇ ਆਪਣੀ ਨਵੀਂ ਪਦਵੀ ਦਾ ਚਾਰਜ ਲੈ ਲਿਆ ਸੀ, ਭਾਵੇਂ ਸੰਯੁਕਤ ਪੰਜਾਬ ਦੇ ਗਵਰਨਰ ਦੀ ਹੀ ਮੁੱਖ ਪ੍ਰਸ਼ਾਸਨ ਦੀ ਜ਼ਿੰਮੇਵਾਰੀ ਸੀ ਜੋ 15 ਅਗਸਤ ਨੂੰ ਖ਼ਤਮ ਹੋਣੀ ਸੀ। ਜਿਹੜਾ ਰੇਖਾ ਚਿੱਤਰ ਹੱਦਬੰਦੀ ਕਮਿਸ਼ਨ ਦੀ ਅਗਾਊਂ ਦੱਸੀ ਜਾਣਕਾਰੀ ਲਈ 8 ਅਗਸਤ 1947 ਨੂੰ ਭੇਜਿਆ ਗਿਆ, ਉਸ ਅਨੁਸਾਰ ਫ਼ਿਰੋਜ਼ਪੁਰ ਜ਼ਿਲ੍ਹੇ ਦੀਆਂ ਦੋ ਤਹਿਸੀਲਾਂ ਫ਼ਿਰੋਜ਼ਪੁਰ ਤੇ ਜ਼ੀਰਾ ਪਾਕਿਸਤਾਨ ਨੂੰ ਦਿੱਤੀਆਂ ਗਈਆਂ ਸਨ।

'3 ਜੂਨ ਪਲਾਨ' ਘੋਸ਼ਤ ਕਰਨ ਤੋਂ ਲੈ ਕੇ 15 ਅਗਸਤ ਤਕ ਸਿਖ ਦੋ ਗੱਲਾਂ ਕਰਕੇ ਘਬਰਾਏ ਹੋਏ ਸਨ। ਪਹਿਲਾਂ ਤਾਂ ਪੰਜਾਬ ਦੀ ਸੰਕਲਪੀ ਵੰਡ ਜੋ ਤਿੰਨ ਜੂਨ ਨੂੰ ਘੋਸ਼ਤ ਕੀਤੀ ਗਈ, ਸਿੱਖਾਂ ਦੀਆਂ ਆਸਾਂ ਅਨੁਸਾਰ ਨਹੀਂ ਸੀ। ਉਹ ਵੰਡ ਇਸ ਤਰ੍ਹਾਂ ਸੀ—ਪੱਛਮੀ ਪੰਜਾਬ ਨੂੰ ਨਿਮਨ-ਲਿਖਤ ਜ਼ਿਲ੍ਹੇ ਦਿਤੇ ਗਏ :

ਰਾਵਲਪਿੰਡੀ, ਅਟਕ, ਗੁਜਰਾਤ, ਜਿਹਲਮ, ਮੀਆਂਵਾਲੀ, ਮੁਜ਼ਫ਼ਰਗੜ੍ਹ, ਸ਼ਾਹਪੁਰ,

ਡੇਰਾ ਗਾਜ਼ੀ ਖ਼ਾਂ, ਝੰਗ, ਲਾਇਲਪੁਰ, ਮਿੰਟਗੁਮਰੀ, ਮੁਲਤਾਨ, ਗੁਜਰਾਂਵਾਲਾ, ਗੁਰਦਾਸਪੁਰ, ਲਾਹੌਰ, ਸ਼ੇਖ਼ੂਪੁਰਾ ਅਤੇ ਸਿਆਲਕੋਟ। ਪੂਰਬੀ ਪੰਜਾਬ ਨੂੰ ਇਹ ਜ਼ਿਲ੍ਹੇ ਦਿੱਤੇ ਗਏ : ਰੋਹਤਕ, ਗੁੜਗਾਓਂ, ਹਿਸਾਰ, ਕਰਨਾਲ, ਅੰਬਾਲਾ, ਸ਼ਿਮਲਾ, ਫ਼ਿਰੋਜ਼ਪੁਰ, ਲੁਧਿਆਣਾ, ਜਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ ਅਤੇ ਕਾਂਗੜਾ। ਇਸ ਸੰਕਲਪੀ ਵੰਡ ਵਿਚ ਕੇਵਲ ਮੁਸਲਮਾਨ ਅਤੇ ਗ਼ੈਰ-ਮੁਸਲਮਾਨ ਆਬਾਦੀ ਨੂੰ ਹੀ ਮੁੱਖ ਰੱਖਿਆ ਗਿਆ ਸੀ। ਸਿੱਖਾਂ ਦੇ ਗੁਰਦੁਆਰੇ, ਜਾਇਦਾਦ ਜਾਂ ਮਾਲੀਏ ਦੀ ਅਦਾਇਗੀ ਤੇ ਉਨ੍ਹਾਂ ਦੀਆਂ ਬਰਤਾਨਵੀ ਸਰਕਾਰ ਲਈ ਸੈਨਿਕ ਸੇਵਾਵਾਂ ਨੂੰ ਮੁੱਖ ਨਹੀਂ ਸੀ ਰੱਖਿਆ ਗਿਆ।

ਦੂਜੀ ਗੱਲ ਜੋ ਸਿੱਖਾਂ ਲਈ ਚਿੰਤਾਜਨਕ ਸੀ, ਉਹ ਇਹ ਸੀ ਕਿ ਹੱਦਬੰਦੀ ਕਮਿਸ਼ਨ ਲਈ ਵਿਚਾਰ-ਗੋਚਰੇ ਵਿਸ਼ੇ (Terms of Reference) ਵਿਚ ਵੀ ਸਿੱਖਾਂ ਦੇ ਗੁਰਦੁਆਰਿਆਂ ਦਾ ਕਥਨ ਨਹੀਂ ਸੀ ਤੇ ਨਾ ਉਨ੍ਹਾਂ ਦੀ ਇਤਿਹਾਸਕ ਮਹਾਨਤਾ ਦਾ। ਇਸ ਲਈ ਉਨ੍ਹਾਂ ਲਈ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਦਾ ਅਨੁਮਾਨ ਲਾਉਣਾ ਔਖਾ ਨਹੀਂ ਸੀ। ਸਿੱਖਾਂ ਦੇ ਦੁਖਾਂਤ ਦਾ ਅਨੁਮਾਨ ਗਿਆਨੀ ਕਰਤਾਰ ਸਿੰਘ ਦੀ ਉਸ ਗੱਲ-ਬਾਤ ਤੋਂ ਲੱਗਦਾ ਹੈ, ਜੋ ਉਨ੍ਹਾਂ ਨੇ 30 ਜੁਲਾਈ 1947 ਨੂੰ ਪੰਜਾਬ ਦੇ ਗਵਰਨਰ ਸਰ ਈਵਨ ਜੈਨਕਿਨਜ਼ ਨਾਲ ਕੀਤੀ ਤੇ ਇਸ ਦਾ ਰਿਕਾਰਡ ਗਵਰਨਰ ਨੇ ਵਾਇਸਰਾਏ ਨੂੰ ਭੇਜਿਆ। ਕੁਝ ਅੰਸ਼ ਇਸ ਤਰ੍ਹਾਂ ਸਨ :

> *ਗਿਆਨੀ ਜੀ ਨੇ ਕਿਹਾ ਕਿ ਜੇਕਰ ਸੰਕਲਪੀ ਵੰਡ ਵਿਚ ਕੋਈ ਨਿੱਗਰ ਤਬਦੀਲੀ ਕਰਨ ਦਾ ਇਰਾਦਾ ਨਹੀਂ ਸੀ ਤਾਂ ਹੱਦਬੰਦੀ ਕਮਿਸ਼ਨ ਦੀ ਲੋੜ ਹੀ ਨਹੀਂ ਸੀ। ਬਰਤਾਨਵੀ ਸਰਕਾਰ ਹੱਦਾਂ ਨਿਰਧਾਰਤ ਕਰ ਕੇ ਛੱਡ ਦਿੰਦੀ ਤਾਂ ਸਿੱਖਾਂ ਨੂੰ ਵੀ ਪਤਾ ਹੁੰਦਾ ਕਿ ਅਸਲ ਸਥਿਤੀ ਕੀ ਹੈ।....ਗਿਆਨੀ ਜੀ ਨੇ ਕਿਹਾ ਕਿ ਉਹ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਨਾਲ ਸਹਿਮਤ ਨਹੀਂ ਹੋਵੇਗਾ। ਸਿੱਖਾਂ ਦਾ ਭਵਿੱਖ ਹੱਦਬੰਦੀ ਕਮਿਸ਼ਨ ਦੇ ਪ੍ਰਧਾਨ ਹੱਥ ਦੇ ਦਿੱਤਾ ਗਿਆ ਹੈ ਜੋ ਸਿੱਖਾਂ ਜਾਂ ਪੰਜਾਬ ਬਾਰੇ ਬਿਲਕੁਲ ਕੁਝ ਨਹੀਂ ਜਾਣਦਾ। ਸਿਖ ਇਸ ਸਥਿਤੀ ਨੂੰ ਕਦੀ ਮਨਜ਼ੂਰ ਨਹੀਂ ਕਰ ਸਕਦੇ।.....ਅਖ਼ੀਰ 'ਤੇ ਗਿਆਨੀ ਜੀ ਰੋ ਪਏ ਅਤੇ ਕਿਹਾ ਕਿ ਮੇਰਾ (ਗਵਰਨਰ ਪੰਜਾਬ ਦਾ) ਫ਼ਰਜ਼ ਬਣਦਾ ਹੈ ਕਿ ਉਹ ਇਕ ਛੋਟੇ ਜਿਹੇ ਤੇ ਦੁਖਤ ਫ਼ਿਰਕੇ ਦੀ ਇਮਦਾਦ ਕਰੇ..... ।*

ਜੈਨਕਿਨਜ਼ ਨੇ ਅਖ਼ੀਰ 'ਤੇ ਵਾਇਸਰਾਏ ਨੂੰ ਇਹ ਸੁਝਾਅ ਦਿੱਤਾ ਕਿ ਪੰਜਾਬ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਤੋਂ ਇਲਾਵਾ ਉਨ੍ਹਾਂ ਦੋ ਜ਼ਿਲ੍ਹਿਆਂ ਲਾਇਲਪੁਰ ਅਤੇ ਮਿੰਟਗੁਮਰੀ ਜੋ ਸਿਖ ਆਬਾਦਕਾਰਾਂ ਨੇ ਵਸਾਏ ਹਨ, ਵਿਚੋਂ ਇਕ ਮਿੰਟਗੁਮਰੀ ਦਾ ਜ਼ਿਲ੍ਹਾ ਪੂਰਬੀ ਪੰਜਾਬ ਨੂੰ ਦਿੱਤਾ ਜਾਏ ਤਾਂ ਜੁ ਲਾਇਲਪੁਰ ਦੇ ਆਬਾਦਕਾਰ ਜ਼ਿਲ੍ਹਾ ਮਿੰਟਗੁਮਰੀ ਵਿਚ ਵਸਾਏ ਜਾ ਸਕਣ। ਇਹ ਫ਼ੈਸਲਾ ਰਾਜਸੀ ਤੌਰ 'ਤੇ ਕਰ ਦੇਣਾ ਚਾਹੀਦਾ ਹੈ, ਕਿਸੇ ਤੱਥ ਦੇ ਨਿਰੀਖਣ ਦੇ ਆਧਾਰ 'ਤੇ ਨਹੀਂ, ਆਊਟ ਆਫ਼ ਕੋਰਟ ਹੋਣਾ ਚਾਹੀਦਾ ਹੈ। ਸਵਰਗਵਾਸੀ ਅਕਾਲੀ ਲੀਡਰ ਹੁਕਮ ਸਿੰਘ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਕਿ ਮਿੰਟਗੁਮਰੀ ਜ਼ਿਲ੍ਹੇ ਦੇ ਸਿਖ ਇਸ ਕਰਕੇ ਦੇਰ ਨਾਲ ਨਿਕਲੇ ਕਿਉਂਕਿ ਗਿਆਨੀ ਕਰਤਾਰ ਸਿੰਘ ਨੇ ਕਿਹਾ ਸੀ ਕਿ ਮਿੰਟਗੁਮਰੀ ਦਾ ਜ਼ਿਲ੍ਹਾ ਪੂਰਬੀ ਪੰਜਾਬ ਵਿਚ ਆ ਰਿਹਾ ਹੈ। ਪਰ ਪੰਜਾਬ ਦੇ ਗਵਰਨਰ ਦਾ ਇਹ ਸੁਝਾਅ ਵੀ ਸਿਰੇ ਨਹੀਂ ਚੜ੍ਹਿਆ।

20 ਜੂਨ ਨੂੰ ਗਿਆਨੀ ਕਰਤਾਰ ਸਿੰਘ ਨੇ ਵਾਇਸਰਾਏ ਨਾਲ ਗੱਲ-ਬਾਤ ਕੀਤੀ

ਤੇ ਵਾਇਸਰਾਏ ਨੂੰ ਸਿੱਖਾਂ ਦੀਆਂ ਮੰਗਾਂ ਬਾਰੇ ਇਕ ਨੋਟ ਦਿੱਤਾ। ਇਸ ਵਿਚ ਪ੍ਰਮੁੱਖ ਤੌਰ 'ਤੇ ਤਿੰਨ ਗੱਲਾਂ ਦੀ ਮੰਗ ਸੀ:

1. ਪੂਰਬੀ ਪੰਜਾਬ ਦੀ ਸਰਹੱਦ ਇਸ ਤਰ੍ਹਾਂ ਬਣਾਈ ਜਾਏ ਕਿ ਸਿੱਖਾਂ ਦੀ ਵੱਧ ਤੋਂ ਵੱਧ ਵਸੋਂ ਪੂਰਬੀ ਪੰਜਾਬ ਵਿਚ ਆ ਜਾਏ। ਨਨਕਾਣਾ ਸਾਹਿਬ ਦਾ ਖਿੱਤਾ ਜਿਸ ਵਿਚ ਕੁਝ ਹਿੱਸਾ ਲਾਇਲਪੁਰ, ਸ਼ੇਖ਼ੂਪੁਰਾ ਅਤੇ ਗੁਜਰਾਂਵਾਲੇ ਜ਼ਿਲ੍ਹਿਆਂ ਦਾ ਹੈ, ਪੂਰਬੀ ਪੰਜਾਬ ਨੂੰ ਦਿੱਤਾ ਜਾਏ।
2. ਆਬਾਦੀ ਦਾ ਤਬਾਦਲਾ ਕੀਤਾ ਜਾਏ। ਪੂਰਬੀ ਪੰਜਾਬ ਦੇ ਮੁਸਲਮਾਨਾਂ ਨੂੰ ਪਾਕਿਸਤਾਨ ਭੇਜਿਆ ਜਾਏ ਤੇ ਸਿੱਖਾਂ ਨੂੰ ਪੱਛਮੀ ਪੰਜਾਬ ਤੋਂ ਪੂਰਬੀ ਪੰਜਾਬ ਵਿਚ ਲਿਆਂਦਾ ਜਾਏ।
3. ਸਿਖ ਭਾਰਤ ਦੇ ਰਾਜਸੀ ਮਾਮਲਿਆਂ ਵਿਚ ਆਪਣੀ ਪਛਾਣ ਤਦ ਹੀ ਰੱਖ ਸਕਦੇ ਹਨ ਜੇਕਰ ਉਨ੍ਹਾਂ ਨੂੰ ਬਚਾਓ ਦੇ ਸਾਧਨ ਦਿਤੇ ਜਾਣ। ਫ਼ੌਜਾਂ ਵਿਚ ਸਿਖ ਹਿੱਤਾਂ ਦੀ ਰਾਖੀ ਕੀਤੀ ਜਾਏ ਤੇ ਸਿਖ ਅਫ਼ਸਰਾਂ ਦੀ ਗਿਣਤੀ ਨੂੰ ਘਟਾਇਆ ਨਾ ਜਾਏ। ਕੇਂਦਰੀ ਰਾਜ ਸਭਾਵਾਂ ਵਿਚ ਛੇ ਫ਼ੀ ਸਦੀ ਸਿਖ ਹੋਣੇ ਚਾਹੀਦੇ ਹਨ।

ਪਹਿਲੀਆਂ ਦੋ ਮੰਗਾਂ ਬਾਰੇ ਵਾਇਸਰਾਏ ਨੇ ਕੋਈ ਕਦਮ ਨਾ ਚੁੱਕਿਆ। ਕਾਰਨ ਸਪੱਸ਼ਟ ਸਨ। ਪੂਰਬੀ ਅਤੇ ਪੱਛਮੀ ਸਰਹੱਦ ਬਾਰੇ ਪੰਜਾਬ ਹੱਦਬੰਦੀ ਕਮਿਸ਼ਨ ਹੀ ਫ਼ੈਸਲਾ ਕਰ ਸਕਦਾ ਸੀ, ਵਾਇਸਰਾਏ ਸਿੱਧੇ ਤੌਰ 'ਤੇ ਨਹੀਂ। ਦੂਜਾ ਮਾਮਲਾ ਆਬਾਦੀ ਦੇ ਤਬਾਦਲੇ ਦਾ ਸੀ। ਕਾਂਗਰਸ ਪਾਰਟੀ ਇਸ ਦੇ ਵਿਰੁੱਧ ਚਲਦੀ ਆ ਰਹੀ ਸੀ। ਵਾਇਸਰਾਏ ਜਾਂ ਜਿਨਾਹ ਦੇ ਜ਼ੋਰ ਦੇਣ 'ਤੇ ਪੰਡਿਤ ਨਹਿਰੂ ਭਾਵੇਂ ਸਿੱਖਾਂ ਦੀ ਆਬਾਦੀ ਦੇ ਤਬਾਦਲੇ ਲਈ ਮੰਨ ਜਾਂਦੇ। ਮਿਸਟਰ ਜਿਨਾਹ ਪਹਿਲਾਂ ਆਬਾਦੀ ਦੇ ਤਬਾਦਲੇ ਦੇ ਹੱਕ ਵਿਚ ਸੀ ਪਰ ਪਾਕਿਸਤਾਨ ਬਣਾਏ ਜਾਣ ਪਿਛੋਂ ਉਹ ਇਸ ਦੇ ਹੱਕ ਵਿਚ ਨਹੀਂ ਸੀ, ਉਹ ਪਾਕਿਸਤਾਨ 'ਤੇ ਇਕ ਵਾਧੂ ਭਾਰ ਸਮਝਦਾ ਸੀ। ਜੇਕਰ ਬਟਵਾਰਾ ਪਲਾਨ ਦਾ ਇਕ ਹਿੱਸਾ ਸਿੱਖਾਂ ਦੀ ਆਬਾਦੀ ਦਾ ਤਬਾਦਲਾ ਹੁੰਦਾ ਤਾਂ ਦੋਹਾਂ ਪੰਡਿਤ ਨਹਿਰੂ ਅਤੇ ਜਿਨਾਹ ਨੇ ਮੰਨ ਜਾਣਾ ਸੀ। ਵਾਇਸਰਾਏ ਨੇ ਪੰਡਿਤ ਨਹਿਰੂ ਨੂੰ 4 ਜੁਲਾਈ ਨੂੰ ਚਿੱਠੀ ਲਿਖੀ ਜਿਸ ਵਿਚ ਸਿੱਖਾਂ ਲਈ ਆਬਾਦੀ ਦਾ ਤਬਾਦਲਾ ਅਤੇ ਸਿੱਖਾਂ ਲਈ ਰਾਖਵੀਆਂ ਸੀਟਾਂ ਅਤੇ ਵੇਟੇਜ ਦੇਣ ਦੇ ਸੁਝਾਅ ਦਿੱਤੇ। ਇਸ ਦਾ ਜੋ ਉੱਤਰ ਪੰਡਿਤ ਨਹਿਰੂ ਨੇ ਦਿੱਤਾ ਉਹ ਮਾਊਂਟਬੇਟਨ ਪੇਪਰਜ਼ ਵਿਚੋਂ ਮਿਲਦਾ ਹੈ, ਜੋ ਇਸ ਤਰ੍ਹਾਂ ਹੈ:

*.....ਮੈਨੂੰ ਡਰ ਹੈ ਕਿ ਇਸ ਨਾਲ ਗੁੰਝਲਦਾਰ ਮਸਲੇ ਆਰੰਭ ਹੋਣਗੇ। ਸਾਡੀਆਂ ਸਾਰੀਆਂ ਔਕੜਾਂ ਵੱਖਰੀ ਚੋਣ ਪ੍ਰਣਾਲੀ ਅਤੇ ਵੇਟੇਜ ਕਰਕੇ ਹੋਈਆਂ ਹਨ ਜੋ ਸਭ ਤੋਂ ਪਹਿਲਾਂ ਮੁਸਲਮਾਨਾਂ ਲਈ ਆਰੰਭ ਕੀਤਾ ਗਿਆ ਸੀ। ਇਸ ਨਾਲ ਘੱਟ-ਗਿਣਤੀ ਫ਼ਿਰਕੇ ਨੂੰ ਵੀ ਕੋਈ ਫ਼ਾਇਦਾ ਨਹੀਂ ਤੇ ਇਸ ਨਾਲ ਵਖੇਵੇਂ ਦੀਆਂ ਰੁਚੀਆਂ ਪੈਦਾ ਹੁੰਦੀਆਂ ਹਨ। ਇਕ ਦੋ ਸੀਟਾਂ ਦੇ ਵੱਧ-ਘੱਟ ਦਾ ਕੋਈ ਬਹੁਤਾ ਫ਼ਰਕ ਨਹੀਂ ਪੈਂਦਾ ਪਰ ਇਸ ਦਾ ਭਾਵ ਇਹ ਹੋਵੇਗਾ ਕਿ ਇਕ ਬੁਨਿਆਦੀ ਤੌਰ 'ਤੇ ਗ਼ਲਤ ਅਸੂਲ ਨੂੰ ਅਪਣਾਇਆ ਜਾਏ.....*

*.....ਆਬਾਦੀ ਦੇ ਤਬਾਦਲੇ ਦੀ ਹਾਲੀ ਫ਼ੌਰੀ ਤੌਰ 'ਤੇ ਲੋੜ ਨਹੀਂ। ਜੇਕਰ ਸਬੰਧਤ ਲੋਕ ਚਾਹੁਣਗੇ ਤਾਂ ਜ਼ਰੂਰ ਸੋਚ ਲੈਣਾ ਚਾਹੀਦਾ ਹੈ।*

ਵਾਇਸਰਾਏ ਨੇ ਮਿਸਟਰ ਜਿਨਾਹ ਨੂੰ ਇਸੇ ਭਾਵ ਦੀ ਚਿੱਠੀ ਲਿਖੀ ਪਰ ਉਸ ਨੇ ਕੋਈ

ਉੱਤਰ ਨਹੀਂ ਦਿੱਤਾ।

ਮੇਜਰ ਸ਼ਾਰਟ ਨੇ ਭਾਰਤ ਵਿਚ ਆ ਕੇ ਵਾਇਸਰਾਏ ਤੇ ਲਾਰਡ ਇਸਮੇਂ ਨੂੰ ਯਕੀਨ ਦਿਵਾਉਣ ਦਾ ਯਤਨ ਕੀਤਾ ਕਿ ਸਿੱਖਾਂ ਨਾਲ ਇਨਸਾਫ਼ ਨਹੀਂ ਹੋਇਆ। ਅੰਗਰੇਜ਼ਾਂ ਦਾ ਫ਼ਰਜ਼ ਹੈ ਕਿ ਉਨ੍ਹਾਂ ਨਾਲ ਇਨਸਾਫ਼ ਕਰਨ, ਪਰ ਉਸ ਦੇ ਭਾਰਤ ਆਉਣ ਤੋਂ ਪਹਿਲਾਂ, ਭਾਵ 20 ਜੁਲਾਈ ਤੋਂ ਪਹਿਲਾਂ ਸਾਰੇ ਮੁੱਢਲੇ ਫ਼ੈਸਲੇ ਹੋ ਚੁੱਕੇ ਸਨ। ਬਟਵਾਰਾ ਪਲਾਨ ਦੇ ਆਧਾਰ 'ਤੇ ਇੰਡੀਅਨ ਇਨਡਿਪੈਂਡੈਂਟ ਐਕਟ ਬਰਤਾਨਵੀ ਪਾਰਲੀਮੈਂਟ ਵਿਚ ਪਾਸ ਹੋਣ ਵਾਲਾ ਸੀ। ਲਾਰਡ ਇਸਮੇਂ ਨੇ ਜਿਨਾਹ ਨੂੰ ਬਹੁਤ ਪਰੇਰਿਆ ਕਿ ਉਹ ਬਿਆਨ ਦੇਵੇ ਤੇ ਸਿੱਖਾਂ ਨੂੰ ਯਕੀਨ ਦਿਵਾਏ ਕਿ 'ਪਾਕਿਸਤਾਨ ਕੇਵਲ ਮੁਸਲਮਾਨਾਂ ਦਾ ਨਹੀਂ ਸਾਰਿਆਂ ਦਾ ਹੈ। ਸਿੱਖਾਂ ਨੂੰ ਨੌਕਰੀਆਂ ਅਤੇ ਪ੍ਰਸ਼ਾਸਨ ਵਿਚ ਹਿੱਸੇਦਾਰ ਬਣਾਇਆ ਜਾਏਗਾ। ਉਨ੍ਹਾਂ ਦੇ ਇਤਿਹਾਸਕ ਗੁਰਦੁਆਰਿਆਂ ਨੂੰ ਪੋਪ ਧਾਮ ਦਾ ਦਰਜਾ ਦਿੱਤਾ ਜਾਏਗਾ।' ਪਰ ਉਹ ਨਹੀਂ ਮੰਨਿਆ। ਸ਼ਾਇਦ ਉਹ ਸਿੱਖਾਂ ਨਾਲ ਦਿਲੋਂ ਨਫ਼ਰਤ ਕਰਦਾ ਸੀ। ਸਰ ਫਰਾਂਸਿਸ ਮੂਡੀ ਜੋ ਪੱਛਮੀ ਪੰਜਾਬ ਦਾ ਪਹਿਲਾ ਗਵਰਨਰ ਸੀ ਤੇ ਮਿਸਟਰ ਜਿਨਾਹ ਦਾ ਖ਼ਾਸ ਆਦਮੀ ਸੀ, ਨੇ ਵੀ ਇਹ ਗੱਲ ਦੱਸੀ ਕਿ ਜਿਨਾਹ ਸਿੱਖਾਂ ਨਾਲ ਨਫ਼ਰਤ ਕਰਦਾ ਸੀ।

ਇਨ੍ਹਾਂ ਹਾਲਤਾਂ ਵਿਚ ਜਦੋਂ 8 ਅਗਸਤ ਨੂੰ ਪੰਜਾਬ ਗਵਰਨਰ ਨੂੰ ਭੇਜੀ ਜਾਣਕਾਰੀ ਅਨੁਸਾਰ ਫ਼ਿਰੋਜ਼ਪੁਰ ਅਤੇ ਜ਼ੀਰਾ ਦੀਆਂ ਤਹਿਸੀਲਾਂ ਪਾਕਿਸਤਾਨ ਨੂੰ ਦਿੱਤੀਆਂ ਗਈਆਂ ਤਾਂ ਗਿਆਨੀ ਕਰਤਾਰ ਸਿੰਘ ਅਤੇ ਸ: ਹਰਨਾਮ ਸਿੰਘ (ਜਸਟਿਸ ਹਰਨਾਮ ਸਿੰਘ) ਮੇਜਰ ਸ਼ਾਰਟ ਨੂੰ ਮਿਲੇ ਤਾਂ ਇਨ੍ਹਾਂ ਤਹਿਸੀਲਾਂ ਦੇ ਪਾਕਿਸਤਾਨ ਵਿਚ ਜਾਣ ਦਾ ਰੋਸ ਪ੍ਰਗਟ ਕੀਤਾ। ਮੇਜਰ ਸ਼ਾਰਟ ਨੇ ਮਾਊਂਟਬੇਟਨ ਨੂੰ ਸਿੱਖਾਂ ਦੀ ਸਥਿਤੀ ਸਮਝਾ ਕੇ ਇਹ ਦੋ ਤਹਿਸੀਲਾਂ ਭਾਰਤ ਨੂੰ ਦੇਣ ਲਈ ਮਨਾ ਲਿਆ। ਲਾਰਡ ਮਾਊਂਟਬੇਟਨ ਨੇ ਇਕ ਜਾਤੀ ਚਿੱਠੀ ਵਿਚ ਲਾਰਡ ਇਸਮੇਂ ਨੂੰ ਦੱਸਿਆ ਕਿ ਉਨ੍ਹਾਂ ਰੈਡਕਲਿਫ ਨੂੰ ਕਿਹਾ ਹੈ ਕਿ ਪੰਜਾਬ ਵਿਚ ਸਿੱਖਾਂ ਦੀ ਸਮੱਸਿਆ ਨੂੰ ਸਾਹਮਣੇ ਰੱਖਦਿਆਂ ਹੋਇਆਂ ਰੈਡਕਲਿਫ ਪੰਜਾਬ ਦੀ ਹੱਦਬੰਦੀ ਦਾ ਫ਼ੈਸਲਾ ਕਰੇ। ਇਹ ਹਦਾਇਤ ਉਨ੍ਹਾਂ ਰੈਡਕਲਿਫ ਨੂੰ ਦਿੱਤੀ ਹੈ। ਇਹ ਦੋਵੇਂ ਤਹਿਸੀਲਾਂ ਭਾਰਤ ਵਿਚ ਆਈਆਂ ਜੋ ਨਿਰੋਲ ਸਿੱਖਾਂ ਦੀ ਭਾਰਤ ਨੂੰ ਦੇਣ ਹੈ, ਭਾਰਤ ਸਰਕਾਰ ਭਾਵੇਂ ਇਸ ਗੱਲ ਨੂੰ ਮੰਨੇ, ਭਾਵੇਂ ਨਾ ਮੰਨੇ।

ਪੰਜਾਬ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ 16 ਅਗਸਤ ਨੂੰ ਘੋਸ਼ਿਤ ਕਰ ਦਿੱਤਾ ਗਿਆ। ਗੁਰਦਾਸਪੁਰ ਜ਼ਿਲ੍ਹੇ ਦੀਆਂ ਤਿੰਨ ਤਹਿਸੀਲਾਂ ਬਟਾਲਾ, ਗੁਰਦਾਸਪੁਰ ਤੇ ਪਠਾਨਕੋਟ ਭਾਰਤ ਨੂੰ ਅਤੇ ਸ਼ਕਰਗੜ੍ਹ ਤਹਿਸੀਲ ਪਾਕਿਸਤਾਨ ਨੂੰ ਦਿੱਤੀ ਗਈ। ਅੰਮ੍ਰਿਤਸਰ ਅਤੇ ਫ਼ਿਰੋਜ਼ਪੁਰ ਦੇ ਜ਼ਿਲ੍ਹੇ ਭਾਰਤ ਵੱਲ ਆਏ।

ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਨਾਲ ਪੱਛਮੀ ਪੰਜਾਬ ਦੇ ਸਿੱਖਾਂ ਦੀ ਬੇਚੈਨੀ ਵਧ ਗਈ। ਫ਼ਿਰਕੂ ਫ਼ਸਾਦ ਵੀ ਤੇਜ਼ ਹੋ ਗਏ।

# 9

# ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲਾਂ ਦੇ ਭਾਰਤ ਵਿਚ ਤਬਾਦਲੇ ਸਬੰਧੀ ਸਿੱਖਾਂ ਦਾ ਯੋਗਦਾਨ

1957-58 ਵਿਚ ਮੈਨੂੰ ਪਤਾ ਲੱਗਾ ਕਿ ਭਾਰਤ ਤੇ ਪਾਕਿਸਤਾਨ ਦੀ ਵੰਡ ਦੀਆਂ ਸਾਰੀਆਂ ਮਹੱਤਵਪੂਰਨ ਫਾਈਲਾਂ ਪ੍ਰਿੰਟ ਕਰਵਾਈਆਂ ਗਈਆਂ ਹਨ ਤੇ ਇਕ ਕਾਪੀ ਪਾਕਿਸਤਾਨ ਨੂੰ ਦਿੱਤੀ ਗਈ ਹੈ। ਇਸ ਸਾਰੇ ਰਿਕਾਰਡ ਦਾ ਨਾਂ *ਪਾਰਟੀਸ਼ਨ ਪ੍ਰੋਸੀਡਿੰਗਜ਼* ਰੱਖਿਆ ਗਿਆ ਤੇ ਵੱਡੇ ਸਾਈਜ਼ ਦੀਆਂ ਅੱਠ ਜਿਲਦਾਂ ਬਣੀਆਂ। ਬਾਅਦ ਵਿਚ ਇੰਗਲੈਂਡ ਜਾ ਕੇ ਮੈਨੂੰ ਪਤਾ ਲੱਗਾ ਕਿ ਲਾਰਡ ਮਾਊਂਟਬੇਟਨ ਨੇ ਭਾਰਤ ਵਿਚ ਆਪਣੇ ਸਮੇਂ ਦੇ ਸਾਰੇ ਰਿਕਾਰਡ ਅਸਲ ਰੂਪ ਵਿਚ ਆਪਣੇ ਨਾਲ ਲੈ ਜਾਣ ਦੀ ਆਗਿਆ ਇੰਗਲੈਂਡ ਦੇ ਬਾਦਸ਼ਾਹ ਕੋਲੋਂ ਲੈ ਲਈ ਸੀ ਤੇ ਹੁਣ ਇਹ ਅਸਲ ਰਿਕਾਰਡ ਉਸ ਦੀ ਨਿੱਜੀ ਅਸਟੇਟ ਬਰਾਡਲੈਂਡ ਵਿਚ, ਸਾਊਥੈਂਪਟਨ ਦੇ ਕੋਲ ਲੰਡਨ ਤੋਂ ਸੌ ਕੁ ਮੀਲ 'ਤੇ ਪਏ ਹਨ। *ਪਾਰਟੀਸ਼ਨ ਪ੍ਰੋਸੀਡਿੰਗਜ਼* ਦੀ ਇਕ ਕਾਪੀ ਸੈਂਟਰਲ ਸੈਕ੍ਰੇਟਰੀਏਟ ਨਵੀਂ ਦਿੱਲੀ ਦੀ ਲਾਇਬਰੇਰੀ ਵਿਚ ਪਈ ਸੀ। ਲਾਇਬਰੇਰੀ ਅਧਿਕਾਰੀ ਮੈਨੂੰ ਉਹ ਵੇਖਣ ਦੀ ਇਜਾਜ਼ਤ ਨਹੀਂ ਸਨ ਦਿੰਦੇ ਤੇ ਕਹਿੰਦੇ ਸਨ ਕਿ ਇਹ Strictly for official use ਹੈ। ਮੈਂ ਉਦੋਂ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਹਿਸਟਰੀ ਰੀਸਰਚ ਡਿਪਾਰਟਮੈਂਟ ਵਿਚ ਕੰਮ ਕਰਦਾ ਸਾਂ ਜੋ ਇਕ ਪ੍ਰਾਈਵੇਟ ਸੰਸਥਾ ਸੀ। ਉਸ ਵੇਲੇ ਪ੍ਰੋਫ਼ੈਸਰ ਪ੍ਰੇਮ ਕਿਰਪਾਲ ਐਜੂਕੇਸ਼ਨ ਵਿਭਾਗ ਦੇ ਸਕੱਤਰ ਸਨ ਤੇ ਉਹ ਇਕ ਵਾਰੀ ਖ਼ਾਲਸਾ ਕਾਲਜ ਅੰਮ੍ਰਿਤਸਰ ਆਏ ਤੇ ਉਨ੍ਹਾਂ ਸਿਖ ਹਿਸਟਰੀ ਡਿਪਾਰਟਮੈਂਟ ਵਿਚ ਆ ਕੇ ਮੇਰੇ ਕੰਮ ਦੀ ਪ੍ਰਸੰਸਾ ਕੀਤੀ ਸੀ। ਮੈਂ ਉਨ੍ਹਾਂ ਨੂੰ ਮਿਲਿਆ। ਉਨ੍ਹਾਂ ਦੇ ਕਹਿਣ 'ਤੇ ਮੈਨੂੰ *ਪਾਰਟੀਸ਼ਨ ਪ੍ਰੋਸੀਡਿੰਗਜ਼* ਦੇ ਅਧਿਐਨ ਕਰਨ ਦੀ ਆਗਿਆ ਮਿਲ ਗਈ। ਇਸ ਦੀ ਛੇਵੀਂ ਜਿਲਦ ਪੰਜਾਬ ਹੱਦਬੰਦੀ ਬਾਰੇ ਸੀ।

ਪੰਜਾਬ ਹੱਦਬੰਦੀ ਕਮਿਸ਼ਨ ਦੇ ਚਾਰ ਮੈਂਬਰ ਸਨ ਤੇ ਇਸ ਦਾ ਪ੍ਰਧਾਨ ਸਰ ਸੀਰਲ ਰੈਡਕਲਿਫ ਸੀ। ਚਾਰ ਮੈਂਬਰ ਇਹ ਸਨ:

ਜਸਟਿਸ ਦੀਨ ਮੁਹੰਮਦ, ਜਸਟਿਸ ਮੁਹੰਮਦ ਮੁਨੀਰ, ਜਸਟਿਸ ਮਿਹਰ ਚੰਦ ਮਹਾਜਨ, ਜਸਟਿਸ ਤੇਜਾ ਸਿੰਘ।

ਇਨ੍ਹਾਂ ਚਹੁੰਆਂ ਨੇ ਜੋ ਜੋ ਕੁਝ ਕਮਿਸ਼ਨ ਨੂੰ ਲਿਖ ਕੇ ਦਿੱਤਾ, ਉਹ ਲਫ਼ਜ਼-ਬ-ਲਫ਼ਜ਼ *ਪਾਰਟੀਸ਼ਨ ਪ੍ਰੋਸੀਡਿੰਗਜ਼* ਵਿਚ ਮਿਲਦਾ ਹੈ। ਹੁਣ ਮੈਂ ਇਹ ਚਾਰੇ ਬਿਆਨ ਆਪਣੀ ਪੁਸਤਕ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ* ਵਿਚ ਛਾਪ ਦਿਤੇ ਹਨ। ਇਨ੍ਹਾਂ ਦੇ ਆਧਾਰ 'ਤੇ ਮੈਂ 1958 ਵਿਚ ਇਕ ਚੈਪਟਰ *ਪੰਜਾਬ ਬਾਊਂਡਰੀ ਕਮਿਸ਼ਨ* ਲਿਖਿਆ ਤੇ ਇਸ

ਦੀ ਇਕ-ਇਕ ਕਾਪੀ ਜਸਟਿਸ ਤੇਜਾ ਸਿੰਘ ਤੇ ਜਸਟਿਸ ਮਹਾਜਨ ਨੂੰ ਭੇਜ ਦਿੱਤੀ ਤੇ ਨਾਲ ਬੇਨਤੀ ਕੀਤੀ ਕਿ ਇਸ 'ਤੇ ਆਪਣੇ ਵਿਚਾਰ ਦੱਸੋ ਤੇ ਜੇਕਰ ਕੋਈ ਅਸ਼ੁਧੀ ਹੈ ਤਾਂ ਦੱਸਣ ਦੀ ਕ੍ਰਿਪਾਲਤਾ ਕਰੋ। ਜਸਟਿਸ ਤੇਜਾ ਸਿੰਘ ਨੇ ਮੇਰਾ ਪੇਪਰ ਵਾਪਸ ਕਰ ਦਿਤਾ ਤੇ ਉਸ 'ਤੇ ਲਿਖਿਆ ਸੀ—ਠੀਕ ਹੈ। ਜਸਟਿਸ ਮਹਾਜਨ ਨੂੰ ਪੰਜਾਬ ਯੂਨੀਵਰਸਿਟੀ ਦੀ ਕਿਸੇ ਮੀਟਿੰਗ 'ਤੇ ਮੈਂ ਮਿਲਿਆ ਤੇ ਉਨ੍ਹਾਂ ਮੈਨੂੰ ਮੇਰਾ ਪੇਪਰ ਵਾਪਸ ਕਰ ਦਿਤਾ ਤੇ ਨਾਲ ਕਿਹਾ ਕਿ ਜੇਕਰ ਤੁਸੀਂ ਅਸਲ ਗੱਲ ਦਾ ਪਤਾ ਲਾਉਣਾ ਹੈ ਤਾਂ ਜਸਟਿਸ ਹਰਨਾਮ ਸਿੰਘ ਨੂੰ ਮਿਲੋ।

ਜਸਟਿਸ ਹਰਨਾਮ ਸਿੰਘ ਉਨ੍ਹਾਂ ਦਿਨਾਂ ਵਿਚ ਦਿੱਲੀ ਈਸਟ ਪਟੇਲ ਨਗਰ ਰਹਿੰਦੇ ਸਨ ਤੇ ਉਨ੍ਹਾਂ ਦੀ ਸਿਹਤ ਵੀ ਠੀਕ ਨਹੀਂ ਸੀ। ਮੈਂ ਦਿੱਲੀ ਜਾ ਕੇ ਉਨ੍ਹਾਂ ਦੇ ਘਰ ਬੇਨਤੀ ਕੀਤੀ। ਉਹ ਮੇਰੀਆਂ ਗੱਲਾਂ ਦਾ ਉੱਤਰ ਦੇਣਾ ਮੰਨ ਗਏ। ਮੈਂ ਜਸਟਿਸ ਮਹਾਜਨ ਦੀ ਗੱਲ ਦੱਸੀ ਤਾਂ ਉਨ੍ਹਾਂ ਇਸ ਤਰ੍ਹਾਂ ਦੱਸਿਆ :

> *.....ਰੈਡਕਲਿਫ ਕਮਿਸ਼ਨ ਨੇ ਫ਼ਿਰੋਜ਼ਪੁਰ ਤੇ ਜ਼ੀਰਾ ਤਹਿਸੀਲਾਂ ਪਾਕਿਸਤਾਨ ਨੂੰ ਦੇ ਦਿੱਤੀਆਂ ਸਨ। ਮੈਨੂੰ ਤੇ ਗਿਆਨੀ ਕਰਤਾਰ ਸਿੰਘ ਨੂੰ ਇਸ ਗੱਲ ਦਾ ਪਤਾ ਸ਼ਿਮਲੇ ਲੱਗਾ। ਅਸੀਂ ਦੋਵੇਂ ਉਸੇ ਸਮੇਂ ਦਿੱਲੀ ਨੂੰ ਆਏ। ਰਸਤੇ ਵਿਚ ਅਸੀਂ ਇਕ ਮੈਮੋਰੰਡਮ ਤਿਆਰ ਕੀਤਾ ਜਿਸ ਵਿਚ ਇਸ ਗੱਲ 'ਤੇ ਜ਼ੋਰ ਦਿਤਾ ਕਿ ਸਿੱਖਾਂ ਨਾਲ ਅੱਗੇ ਹੀ ਬੇ-ਇਨਸਾਫ਼ੀ ਹੋਈ ਹੈ ਤੇ ਹੁਣ ਹੋਰ ਬੇ-ਇਨਸਾਫ਼ੀ ਨਾ ਕੀਤੀ ਜਾਏ। ਹੁਣ ਸਵਾਲ ਸੀ ਕਿ ਇਹ ਮੈਮੋਰੰਡਮ ਕਿਸ ਤਰ੍ਹਾਂ ਮਾਊਂਟਬੇਟਨ ਤਕ ਪਹੁੰਚਾਇਆ ਜਾਏ। ਕੋਈ ਵਿਅਕਤੀ, ਵਿਸ਼ੇਸ਼ ਕਰਕੇ ਸਿਖ, ਲਾਰਡ ਮਾਊਂਟਬੇਟਨ ਨੂੰ ਪੰਜਾਬ ਹੱਦਬੰਦੀ ਬਾਰੇ ਮਿਲ ਨਹੀਂ ਸੀ ਸਕਦਾ ਕਿਉਂਕਿ ਇਸ ਕੇਸ ਨੂੰ ਸਬਜੂਡਸ ਸਮਝਿਆ ਜਾਂਦਾ ਸੀ। ਇਸ ਕੰਮ ਲਈ ਮੇਜਰ ਸ਼ਾਰਟ ਨੂੰ ਚੁਣਿਆ ਗਿਆ ਕਿ ਉਹ ਮੈਮੋਰੰਡਮ ਮਾਊਂਟਬੇਟਨ ਕੋਲ ਲੈ ਜਾਏ।*

ਮੇਜਰ ਜੇ.ਐਮ. ਸ਼ਾਰਟ ਮਾਝੇ ਵਿਚ (ਜ਼ਿਲ੍ਹਾ ਲਾਹੌਰ, ਅੰਮ੍ਰਿਤਸਰ ਅਤੇ ਗੁਰਦਾਸਪੁਰ) ਸਿੱਖਾਂ ਨੂੰ ਫ਼ੌਜ ਵਿਚ ਭਰਤੀ ਕਰਨ ਲਈ ਲਾਇਜ਼ਨ ਅਫ਼ਸਰ ਰਹਿ ਚੁਕਿਆ ਸੀ। ਮਾਸਟਰ ਤਾਰਾ ਸਿੰਘ ਤੇ ਦੂਜੇ ਅਕਾਲੀ ਲੀਡਰਾਂ ਨਾਲ ਉਸ ਦੇ ਮਿੱਤਰਾਂ ਵਾਲੇ ਸੰਬੰਧ ਸਨ। 'ਸਰਦਾਰ ਬਲਦੇਵ ਸਿੰਘ ਪੈਕਟ' ਕਰਵਾਉਣ ਵਿਚ ਉਸ ਦਾ ਵਿਸ਼ੇਸ਼ ਹੱਥ ਸੀ। 1947 ਵਿਚ ਉਹ ਸਿੱਖਾਂ ਸਬੰਧੀ ਵਿਸ਼ੇਸ਼ੱਗ ਸਮਝਿਆ ਜਾਂਦਾ ਸੀ। ਜਦੋਂ 3 ਜੂਨ ਦੀ ਬਟਵਾਰਾ ਯੋਜਨਾ 'ਤੇ ਪੰਜਾਬ ਹੱਦਬੰਦੀ ਕਮਿਸ਼ਨ ਦੀਆਂ ਨਿਰਧਾਰਤ ਸ਼ਰਤਾਂ ਵਿਰੁੱਧ ਸਿੱਖਾਂ ਨੇ ਰੋਸ ਪ੍ਰਗਟ ਕਰਨ ਦਾ ਨਿਸ਼ਚਾ ਕੀਤਾ ਤਾਂ ਮਾਊਂਟਬੇਟਨ ਨੇ 20 ਜੁਲਾਈ ਨੂੰ ਮੇਜਰ ਸ਼ਾਰਟ ਨੂੰ ਬੁਲਾਇਆ ਸੀ ਤੇ ਉਹ ਸਰਦਾਰ ਬਲਦੇਵ ਸਿੰਘ ਦੀ ਕੋਠੀ ਹੀ ਰਹਿੰਦਾ ਸੀ। ਸੋ ਜਸਟਿਸ ਹਰਨਾਮ ਸਿੰਘ ਜੀ ਨੇ ਦੱਸਿਆ ਕਿ ਉਸ ਨੂੰ ਮੈਮੋਰੰਡਮ ਦੇ ਕੇ ਸਾਰੀ ਗੱਲ ਸਮਝਾ ਦਿੱਤੀ ਤਾਂ ਜੁ ਉਹ ਮਾਊਂਟਬੇਟਨ ਨੂੰ ਸਮਝਾ ਦੇਵੇ। ਜਸਟਿਸ ਹਰਨਾਮ ਸਿੰਘ ਦਾ ਦਾਅਵਾ ਸੀ ਕਿ ਤਹਿਸੀਲ ਫ਼ਿਰੋਜ਼ਪੁਰ ਤੇ ਜ਼ੀਰਾ ਸਿੱਖਾਂ ਕਰਕੇ ਹੀ ਭਾਰਤ ਨੂੰ ਮਿਲ੍ਹੀਆਂ ਹਨ। ਜਸਟਿਸ ਹਰਨਾਮ ਸਿੰਘ ਨਾਲ ਮੇਰੀ ਗੱਲ-ਬਾਤ ਜਨਵਰੀ 1960 ਨੂੰ ਹੋਈ ਤੇ ਇਸ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ ਹੁਰਾਂ ਵੀ ਮੈਨੂੰ ਇਹ ਹੀ ਗੱਲ ਦੱਸੀ ਹੋਈ ਸੀ। ਜ਼ੀਰਾ ਅਤੇ ਫ਼ਿਰੋਜ਼ਪੁਰ ਤਹਿਸੀਲਾਂ ਦਾ ਮਸਲਾ ਉਸ ਸਮੇਂ ਸਪੱਸ਼ਟ ਹੋਇਆ, ਜਦੋਂ ਰੇਖਾ ਚਿੱਤਰ ਨਕਸ਼ੇ ਦੇ ਮਾਮਲੇ ਦਾ ਪਤਾ ਲੱਗਾ।




ਗਵਰਨਰ ਪੰਜਾਬ ਸਰ ਈਵਨ ਜੈਨਕਿਨਜ਼ ਨੂੰ ਭੇਜੇ ਗਏ ਐਵਾਰਡ ਦੇ ਰੇਖਾ-ਚਿੱਤਰ ਦਾ ਉਹ ਹਿੱਸਾ ਜਿਸ ਨਾਲ ਫ਼ੀਰੋਜ਼ਪੁਰ ਅਤੇ ਜ਼ੀਰਾ ਤਹਿਸੀਲਾਂ ਪਾਕਿਸਤਾਨ ਨੂੰ ਦਿੱਤੀਆਂ ਗਈਆਂ ਸਨ ਜਿਸ 'ਤੇ ਉਸਨੇ ਇਹਨਾਂ ਤਹਿਸੀਲਾਂ ਨੂੰ ਲਾਹੌਰ ਜ਼ਿਲ੍ਹੇ ਨਾਲ ਲਾਉਣ ਦਾ ਹੁਕਮ ਦੇ ਦਿੱਤਾ।

## ਰੇਖਾ ਚਿੱਤਰ ਨਕਸ਼ੇ ਦਾ ਮਾਮਲਾ

ਸਰ ਈਵਨ ਜੈਨਕਿਨਜ਼ ਜੋ ਪੰਜਾਬ ਦਾ ਗਵਰਨਰ ਸੀ, ਨੇ ਵਾਇਸਰਾਏ ਦੇ ਪਰਸਨਲ ਸੈਕਟਰੀ ਨੂੰ ਲਿਖਿਆ ਕਿ ਅੰਗਰੇਜ਼ ਸ਼ਾਸਕਾਂ ਵਿਚ ਇਹ ਪ੍ਰਥਾ ਰਹੀ ਹੈ ਕਿ ਹੋਣ ਵਾਲੇ ਫ਼ੈਸਲਿਆਂ ਦੀ ਅਗੇਤਰੀ ਜਾਣਕਾਰੀ ਅਧਿਕਾਰੀਆਂ ਨੂੰ ਦਿੱਤੀ ਜਾਵੇ ਤਾਂ ਜੁ ਉਹ ਫ਼ੌਜ ਤੇ ਪੁਲਿਸ ਦਾ ਪ੍ਰਬੰਧ ਠੀਕ ਤਰ੍ਹਾਂ ਕਰ ਸਕਣ। ਸੋ ਉਸ ਬੇਨਤੀ ਕੀਤੀ ਕਿ ਪੰਜਾਬ ਦੀ ਹੱਦਬੰਦੀ ਦੇ ਫ਼ੈਸਲੇ ਤੋਂ ਜੇਕਰ ਪਹਿਲਾਂ ਉਸ ਨੂੰ ਜਾਣੂ ਕਰਵਾ ਦਿੱਤਾ ਜਾਏ ਤਾਂ ਬਹੁਤ ਚੰਗਾ ਹੋਵੇਗਾ। ਸਰ ਜਾਰਜ ਏਬਲ ਜੋ ਵਾਇਸਰਾਏ ਦਾ ਸੈਕਟਰੀ ਸੀ, ਨੇ ਰੈਡਕਲਿਫ ਦੇ ਸੈਕਟਰੀ ਬਿਉਪਾਟੇ ਨਾਲ ਸੰਪਰਕ ਕਰ ਕੇ ਪੰਜਾਬ ਦੇ ਛਪੇ ਇਕ ਨਕਸ਼ੇ 'ਤੇ ਲਕੀਰ ਲਾ ਕੇ ਜੋ ਹੱਦਬੰਦੀ ਦਰਸਾਉਂਦੀ ਸੀ ਅਤੇ ਉਸ ਦਾ ਵੇਰਵਾ ਸਰ ਈਵਨ ਜੈਨਕਿਨਜ਼ ਨੂੰ 8 ਅਗਸਤ 1947 ਨੂੰ ਭੇਜ ਦਿਤਾ ਤੇ ਨਾਲ ਲਿਖਿਆ ਕਿ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ ਜਲਦੀ ਘੋਸ਼ਿਤ ਹੋਣ ਵਾਲਾ ਹੈ।[1] ਇਸ ਰੇਖਾ ਚਿੱਤਰ ਅਨੁਸਾਰ ਦੋਵੇਂ ਤਹਿਸੀਲਾਂ, ਭਾਵ ਫ਼ਿਰੋਜ਼ਪੁਰ ਤੇ ਜ਼ੀਰਾ ਪਾਕਿਸਤਾਨ ਨੂੰ ਦਿਤੀਆਂ ਹੋਈਆਂ ਸਨ। ਇਨ੍ਹਾਂ ਬਾਰੇ ਸਰ ਈਵਨ ਜੈਨਕਿਨਜ਼ ਗਵਰਨਰ ਪੰਜਾਬ ਨੇ ਆਦੇਸ਼ ਦੇ ਦਿਤਾ ਸੀ ਕਿ ਇਨ੍ਹਾਂ ਨੂੰ ਲਾਹੌਰ ਜ਼ਿਲ੍ਹੇ ਨਾਲ ਜੋੜਿਆ ਜਾਵੇ। ਸ਼ਾਇਦ ਇਹ ਗੱਲ ਐਨੀ ਨਾ ਫੈਲਦੀ ਜੇਕਰ ਪੰਜਾਬ ਦੇ ਗਵਰਨਰ ਈਵਨ ਜੈਨਕਿਨਜ਼ ਤਕ ਹੀ ਰਹਿੰਦੀ ਜਾਂ ਇਸ ਨਕਸ਼ੇ 'ਤੇ 'ਆਰਜ਼ੀ' ਲਿਖਿਆ ਹੁੰਦਾ। ਜਦੋਂ ਇਹ ਨਕਸ਼ਾ ਲਾਹੌਰ ਪੁੱਜਾ ਤਾਂ ਉਸ ਸਮੇਂ ਪੱਛਮੀ ਪੰਜਾਬ ਦਾ ਨਿਯੁਕਤ ਹੋਇਆ ਗਵਰਨਰ ਸਰ ਫਰਾਂਸਿਸ ਮੂਡੀ ਵੀ ਉਥੇ ਮੌਜੂਦ ਸੀ। ਉਸ ਨੇ ਸਰ ਏਬਲ ਦੀ ਚਿੱਠੀ ਤੇ ਨਕਸ਼ਾ ਵੇਖ ਲਿਆ ਤੇ ਗਵਰਨਰ ਦੇ ਕਾਨਫ਼ੀਡੈਂਸ਼ਲ ਕਾਗ਼ਜ਼ਾਂ ਵਿਚ ਰੱਖ ਦਿਤੇ। ਜਦੋਂ 15 ਅਗਸਤ ਨੂੰ ਸਰ ਈਵਨ ਜੈਨਕਿਨਜ਼ ਇੰਗਲੈਂਡ ਚਲਾ ਗਿਆ ਤੇ ਪੰਜਾਬ ਹੱਦਬੰਦੀ ਦੇ ਫ਼ੈਸਲੇ ਨੂੰ ਘੋਸ਼ਿਤ ਕੀਤਾ ਗਿਆ ਤਾਂ ਫ਼ਿਰੋਜ਼ਪੁਰ ਜ਼ਿਲ੍ਹੇ ਦੀਆਂ ਇਹ ਦੋਵੇਂ ਤਹਿਸੀਲਾਂ ਜ਼ੀਰਾ ਤੇ ਫ਼ਿਰੋਜ਼ਪੁਰ ਭਾਰਤ ਵਿਚ ਸਨ। ਸਰ ਫਰਾਂਸਿਸ ਮੂਡੀ (ਜਿਸ ਦਾ ਹੁਣ ਦੇਹਾਂਤ ਹੋ ਗਿਆ ਹੈ) ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਆਪਣੀ ਗੱਲ-ਬਾਤ ਵਿਚ ਦੱਸਿਆ[2] ਕਿ ਲਾਰਡ ਮਾਊਂਟਬੇਟਨ ਨੇ ਪੰਜਾਬ ਹੱਦਬੰਦੀ ਦਾ ਫ਼ੈਸਲਾ ਬਦਲਿਆ ਹੈ। ਉਸ ਨੇ ਇਹ ਗੱਲ ਪਾਕਿਤਸਾਨ ਦੇ ਗਵਰਨਰ ਜਨਰਲ ਜਿਨਾਹ ਤੇ ਮੁੱਖ ਮੰਤਰੀ ਲਿਆਕਤ ਅਲੀ ਖ਼ਾਂ ਨੂੰ ਦ੍ਰਿੜ੍ਹ ਕਰਵਾ ਦਿੱਤੀ। ਪਾਕਿਸਤਾਨ ਦੇ ਸਭ ਲੀਡਰਾਂ ਨੇ ਪੰਜਾਬ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ ਘੋਸ਼ਿਤ ਹੋਣ 'ਤੇ ਸੋਗ ਮਨਾਇਆ। ਜਿਨਾਹ ਨੇ ਕਿਹਾ ਕਿ ਇਹ ਸਾਡੇ ਲਈ ਅਵੱਲਾ (Perverse) ਅਵਾਰਡ ਹੈ। ਸਾਨੂੰ ਵੱਧ ਤੋਂ ਵੱਧ ਸੰਗੋੜਿਆ ਗਿਆ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਇਸੇ ਕਰਕੇ ਇਹ ਦੇਰ ਨਾਲ ਘੋਸ਼ਿਤ ਕੀਤਾ ਗਿਆ ਹੈ। ਬੰਗਾਲ ਤੇ ਆਸਾਮ ਦੀਆਂ ਹੱਦਬੰਦੀਆਂ ਦੇ ਫ਼ੈਸਲੇ 13 ਅਗਸਤ ਨੂੰ ਘੋਸ਼ਿਤ ਹੋ ਚੁੱਕੇ ਸਨ ਤੇ ਪੰਜਾਬ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ 16 ਅਗਸਤ ਨੂੰ ਘੋਸ਼ਿਤ ਹੋਇਆ। ਲਾਰਡ ਮਾਊਂਟਬੇਟਨ ਨੇ ਇਸ ਦੇਰੀ ਦੀ ਸਫ਼ਾਈ ਵਿਚ ਲੰਮਾ ਬਿਆਨ ਦਿਤਾ ਤੇ ਦੱਸਿਆ ਕਿ ਪੰਜਾਬ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ ਦੇਰ ਨਾਲ ਤਿਆਰ ਹੋਇਆ ਹੈ। ਇਸ ਨੂੰ ਘੋਸ਼ਿਤ ਕਰਨ ਲਈ ਦੋਹਾਂ ਪ੍ਰਧਾਨ ਮੰਤਰੀਆਂ, ਭਾਵ

---

1. ਪੂਰੇ ਵੇਰਵੇ ਲਈ ਦੇਖੋ ਡਾਕੂਮੈਂਟ ਨੰ: 139,*ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ,* ਪੰਨਾ 456।
2. ਪੂਰੀ ਇੰਟਰਵਿਊ ਲਈ ਦੇਖੋ 'ਅੰਤਿਕਾ', *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ,* ਪੰਨਾ 733।

# ਪੰਜਾਬ ਦੇ ਬਟਵਾਰੇ ਦੀ ਹੱਦ-ਰੇਖਾ (1947)




ਜ਼ਿਲ੍ਹੇ ਦੀ ਹੱਦ ------

ਰਿਆਸਤਾਂ 

ਲਿਆਕਤ ਅਲੀ ਖ਼ਾਂ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਨਾਲ ਸਲਾਹ ਕਰਨੀ ਸੀ। ਇਨ੍ਹਾਂ ਦੋਹਾਂ ਕੋਲੋਂ ਮਾਊਂਟਬੇਟਨ ਨੇ ਪਹਿਲਾਂ ਲਿਖਵਾ ਲਿਆ ਸੀ ਕਿ ਜੋ ਵੀ ਫ਼ੈਸਲਾ ਪੰਜਾਬ ਹੱਦਬੰਦੀ ਦਾ ਹੋਵੇਗਾ, ਅਸੀਂ ਮੰਨਾਂਗੇ। ਮਾਊਂਟਬੇਟਨ ਦਾ ਕਹਿਣਾ ਸੀ ਕਿ ਦੋਵੇਂ ਪ੍ਰਧਾਨ ਮੰਤਰੀ 14 ਅਗਸਤ ਨੂੰ ਨਹੀਂ ਸਨ ਮਿਲ ਸਕਦੇ ਕਿਉਂਕਿ 14 ਅਗਸਤ ਪਾਕਿਸਤਾਨ ਦਾ ਆਜ਼ਾਦੀ ਦਿਵਸ ਸੀ ਤੇ 15 ਅਗਸਤ ਭਾਰਤ ਦਾ। ਇਸ ਲਈ 16 ਅਗਸਤ ਨੂੰ ਇਹ ਮੀਟਿੰਗ ਹੋ ਸਕਦੀ ਸੀ।

## ਅਸਲੀਅਤ ਦਾ ਅਨੁਮਾਨ

ਇਤਿਹਾਸ ਨੂੰ ਘੋਖਿਆਂ ਇਹ ਪਤਾ ਲਗਦਾ ਹੈ ਕਿ ਪੰਡਿਤ ਜਵਾਹਰ ਲਾਲ ਨਹਿਰੂ ਤੇ ਜਸਟਿਸ ਮਹਾਜਨ ਜਿਵੇਂ ਕਿ ਉਸ ਦੀ ਪੁਸਤਕ ***ਲੁਕਿੰਗ ਬੈਕ*** ਤੋਂ ਸਪਸ਼ਟ ਹੁੰਦਾ ਹੈ ਕਿ ਹੱਦਬੰਦੀ ਕਮਿਸ਼ਨ ਦੀ ਸਥਾਪਨਾ ਤੋਂ ਪਹਿਲਾਂ ਹੀ ਜ਼ਿਲ੍ਹਾ ਗੁਰਦਾਸਪੁਰ ਬਾਰੇ ਗ਼ੈਰ-ਮੁਸਲਮਾਨਾਂ ਦੀ ਬਹੁ-ਗਿਣਤੀ 'ਤੇ ਜ਼ੋਰ ਦੇ ਰਹੇ ਸਨ। ਇਨ੍ਹਾਂ ਇਲਾਕਿਆਂ ਦੀ ਗ਼ੈਰ-ਮੁਸਲਮਾਨ ਵਸੋਂ ਨੇ ਵੀ ਤਾਰਾਂ ਆਦਿਕ ਭੇਜ ਕੇ ਜ਼ੋਰ ਦਿਤਾ। ਕੁਝ ਫ਼ੌਜੀ ਦ੍ਰਿਸ਼ਟੀ ਤੋਂ ਇਸ ਪਾਸੇ ਹੱਦ ਨੂੰ ਪੱਕਾ ਕਰਨ ਲਈ ਰਾਵੀ ਦਰਿਆ ਨੂੰ ਹੱਦ ਮੰਨਿਆ ਗਿਆ। ਇਉਂ ਜਾਪਦਾ ਹੈ ਕਿ ਇਸ ਗੱਲ 'ਤੇ ਕਮਿਸ਼ਨ ਦੇ ਦੋਵੇਂ ਮੁਸਲਮਾਨ ਮੈਂਬਰ ਦੀਨ ਮੁਹੰਮਦ ਅਤੇ ਮੁਹੰਮਦ ਮੁਨੀਰ ਔਖੇ ਸਨ ਜਿਵੇਂ ਕਿ ਜਸਟਿਸ ਮੁਹੰਮਦ ਮੁਨੀਰ ਨੇ ਲਾਹੌਰ ਬਿਆਨ ਦਿੱਤਾ ਹੈ ਕਿ ਰੈਡਕਲਿਫ ਨੇ ਯਕੀਨ ਦੁਆਇਆ ਸੀ ਉਨ੍ਹਾਂ ਨੂੰ ਫ਼ਿਰੋਜ਼ਪੁਰ ਵਾਲੇ ਪਾਸੇ, ਜੇਕਰ ਕੋਈ ਕਸਰ ਗੁਰਦਾਸਪੁਰ ਵਾਲੇ ਪਾਸੇ ਰਹਿ ਗਈ ਹੈ, ਪੂਰੀ ਕੀਤੀ ਜਾਵੇਗੀ ਤੇ ਮਮਦੋਟ ਦੇ ਨਵਾਬ ਦੀਆਂ ਜਾਗੀਰਾਂ ਪਾਕਿਸਤਾਨ ਵਿਚ ਦਿਤੀਆਂ ਜਾਣਗੀਆਂ। ਜਸਟਿਸ ਮੁਨੀਰ ਨੇ ਇਹ ਬਿਆਨ ਅਖ਼ਬਾਰਾਂ ਵਿਚ ਦਿਤਾ ਕਿ ਨਵਾਬ ਮਮਦੋਟ ਜੋ ਉਸ ਵੇਲੇ ਮੁਸਲਿਮ ਲੀਗ ਦੇ ਪ੍ਰਧਾਨ ਤੇ ਪੱਛਮੀ ਪੰਜਾਬ ਦੇ ਮੁੱਖ ਮੰਤਰੀ ਬਣੇ, ਦੀਆਂ ਜਾਗੀਰਾਂ ਪਾਕਿਸਤਾਨ ਵਿਚ ਆਉਣਗੀਆਂ। ਜਦੋਂ ਉਹ ਨਾ ਆਈਆਂ ਤਾਂ ਉਹ ਸਾਰੇ ਬਹੁਤ ਔਖੇ ਹੋਏ।

ਲਾਰਡ ਮਾਊਂਟਬੇਟਨ ਨੇ ਆਪਣੀ ਇਕ ਨਿੱਜੀ ਚਿੱਠੀ ਵਿਚ ਇਹ ਮੰਨਿਆ ਹੈ ਕਿ ਸਿੱਖਾਂ ਕਰਕੇ ਮੁਸਲਮਾਨਾਂ ਨੂੰ ਪੰਜਾਬ ਵਿਚ ਕੋਈ ਰਿਆਇਤ ਨਹੀਂ ਦਿਤੀ ਜਾ ਰਹੀ, ਜਿਸ ਦਾ ਭਾਵ ਸਪੱਸ਼ਟ ਹੈ ਕਿ ਜ਼ੀਰਾ ਅਤੇ ਫ਼ਿਰੋਜ਼ਪੁਰ ਦੀਆਂ ਤਹਿਸੀਲਾਂ ਸਿੱਖਾਂ ਕਰਕੇ ਹੀ ਭਾਰਤ ਵਿਚ ਆਈਆਂ ਹਨ। ਲਾਰਡ ਮਾਊਂਟਬੇਟਨ ਨੇ ਲਾਰਡ ਇਸਮੇਂ ਨੂੰ 2 ਅਪ੍ਰੈਲ 1948 ਦੀ ਚਿੱਠੀ ਵਿਚ ਲਿਖਿਆ :

> So far as I remember, I said to him that the Sikh attitude had become rather worse than we had anticipated, and that when he was balancing up the boundaries of East and West Pakistan, I sincerely hoped that he would bear the Sikh problem in mind. I think I went so far as to say that provided he were really satisfied that overall decision both, East and West, was absolutely fair to both communities, then I trusted that any generosity to Pakistan should be given more in Bengal than the Punjab since there was no Sikh problem in Bengal.
>
> *(Select Documents on Partition of Punjab, p. 705)*

ਪੰਜਾਬੀ ਉਲਥਾ :

ਜਿਥੋਂ ਤਕ ਮੈਨੂੰ ਯਾਦ ਹੈ, ਮੈਂ ਉਸ (ਰੈਡਕਲਿਫ) ਨੂੰ ਕਿਹਾ ਕਿ ਸਾਡੀਆਂ ਆਸਾਂ

ਦੇ ਵਿਰੁੱਧ ਸਿੱਖਾਂ ਦਾ ਵਤੀਰਾ ਬਹੁਤ ਹੀ ਭੈੜਾ ਹੋ ਗਿਆ ਹੈ ਅਤੇ ਜਦੋਂ ਉਹ ਪੂਰਬੀ ਪਾਕਿਸਤਾਨ ਅਤੇ ਪੱਛਮੀ ਪਾਕਿਸਤਾਨ ਦੀਆਂ ਹੱਦਬੰਦੀਆਂ ਦਾ ਹਿਸਾਬ ਬਰਾਬਰ ਕਰ ਰਿਹਾ ਹੋਵੇਗਾ, ਮੈਂ ਸੱਚੇ ਦਿਲੋਂ ਆਸ ਰੱਖਦਾ ਹਾਂ ਕਿ ਉਹ ਸਿਖ ਸਮੱਸਿਆ ਨੂੰ ਮਨ ਵਿਚ ਰੱਖੇਗਾ। ਮੇਰਾ ਖ਼ਿਆਲ ਹੈ ਕਿ ਮੈਂ ਇਥੋਂ ਤਕ ਕਹਿ ਦਿੱਤਾ ਹੋਵੇਗਾ ਕਿ ਜੇਕਰ ਪੂਰਬੀ ਪਾਕਿਸਤਾਨ ਅਤੇ ਪੱਛਮੀ ਪਾਕਿਸਤਾਨ ਦੀਆਂ ਹੱਦਬੰਦੀਆਂ ਦੇ ਫ਼ੈਸਲਿਆਂ ਨਾਲ ਉਹ ਪੂਰੀ ਤਰ੍ਹਾਂ ਸਮੁੱਚੇ ਤੌਰ 'ਤੇ ਸੰਤੁਸ਼ਟ ਹੈ ਕਿ ਉਸ ਨੇ ਦੋਹਾਂ ਫ਼ਿਰਕਿਆਂ ਨਾਲ ਇਨਸਾਫ਼ ਕੀਤਾ ਹੈ, ਤਾਂ ਮੈਂ ਯਕੀਨ ਰੱਖਦਾ ਹਾਂ ਕਿ ਪਾਕਿਸਤਾਨ ਨਾਲ ਕੀਤੀ ਜਾਣ ਵਾਲੀ ਖੁਲ੍ਹ-ਦਿਲੀ ਪੰਜਾਬ ਨਾਲੋਂ ਵਧੇਰੇ ਬੰਗਾਲ ਵਿਚ ਵਿਖਾਈ ਜਾਏ ਕਿਉਂਕਿ ਬੰਗਾਲ ਵਿਚ ਕੋਈ ਸਿਖ ਸਮੱਸਿਆ ਨਹੀਂ।

*(ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ, ਪੰਨਾ 705)*

# 10

# ਪਾਕਿਸਤਾਨ ਤੋਂ ਗ਼ੈਰ-ਮੁਸਲਮਾਨਾਂ ਦਾ ਜਬਰੀ ਨਿਕਾਸ

ਮੂਡੀ ਸਾਹਿਬ ਪਾਕਿਸਤਾਨ ਬਣਨ ਪਿਛੋਂ ਹਰ ਪੰਦਰ੍ਹਵੇਂ ਦਿਨ ਇਕ ਚਿੱਠੀ ਮਿਸਟਰ ਜਿਨਾਹ ਜੋ ਪਾਕਿਸਤਾਨ ਦੇ ਪਹਿਲੇ ਗਵਰਨਰ ਜਨਰਲ ਬਣੇ ਸਨ, ਨੂੰ ਲਿਖਿਆ ਕਰਦੇ ਸਨ। ਇਨ੍ਹਾਂ ਚਿੱਠੀਆਂ ਵਿਚ ਪੱਛਮੀ ਪੰਜਾਬ ਵਿਚ ਸਿੱਖਾਂ ਦੀ ਸਥਿਤੀ ਅਤੇ ਹੋਰ ਹਾਲ ਅੰਕਿਤ ਹੁੰਦੇ ਸਨ। ਇਹੋ ਜਿਹੀਆਂ ਸਾਰੀਆਂ ਚਿੱਠੀਆਂ ਜੋ ਮੂਡੀ ਸਾਹਿਬ ਨੇ ਲਿਖੀਆਂ, ਮੈਂ ਆਪਣੀ ਪੁਸਤਕ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ* ਵਿਚ ਛਾਪ ਦਿਤੀਆਂ ਹਨ। ਜਦੋਂ ਮੈਂ ਮੂਡੀ ਸਾਹਿਬ ਨੂੰ ਮਿਲਿਆ ਉਸ ਸਮੇਂ ਇਹ ਚਿੱਠੀਆਂ ਗੁਪਤ ਦਸਤਾਵੇਜ਼ ਸਨ। ਇਨ੍ਹਾਂ ਵਿਚੋਂ ਇਕ ਚਿੱਠੀ ਜੋ ਲਾਹੌਰ ਤੋਂ ਕਰਾਚੀ ਜਾਣੀ ਸੀ, ਭਾਰਤੀ ਸੀ.ਆਈ.ਡੀ. ਦੇ ਹੱਥ ਆ ਗਈ। ਪੂਰਬੀ ਪੰਜਾਬ ਦੇ ਇੰਸਪੈਕਟਰ ਜਨਰਲ ਪੁਲਿਸ ਸੰਤ ਪ੍ਰਕਾਸ਼ ਸਿੰਘ ਨੇ ਮੈਨੂੰ ਦੱਸਿਆ ਕਿ ਇਹ ਚਿੱਠੀ ਲਾਹੌਰ ਤੋਂ ਹੀ ਪਕੜ ਲਈ ਗਈ ਸੀ ਪਰ ਮੂਡੀ ਸਾਹਿਬ ਨੇ ਮੈਨੂੰ ਦੱਸਿਆ ਕਿ ਇਹ ਚਿੱਠੀ ਹਵਾਈ ਜਹਾਜ਼ ਦੇ ਪਾਇਲਟ ਕੋਲ ਸੀ, ਜੋ ਉਸ ਕੋਲੋਂ ਦਿੱਲੀ ਠਹਿਰਨ ਸਮੇਂ ਗੁੰਮ ਹੋ ਗਈ। ਇਹ ਚਿੱਠੀ ਬਹੁਤ ਸਾਰੀਆਂ ਭਾਰਤ ਦੀਆਂ ਅੰਗਰੇਜ਼ੀ ਅਖ਼ਬਾਰਾਂ ਵਿਚ ਛਪ ਚੁਕੀ ਸੀ ਅਤੇ ਭਾਰਤ ਵਿਚ ਛਪੀਆਂ ਪੰਜਾਬ ਦੇ ਫ਼ਸਾਦਾਂ ਬਾਰੇ ਕਿਤਾਬਾਂ ਵਿਚ ਇਸ ਦੇ ਵਿਸ਼ਾ-ਵਸਤੂ ਦੇ ਹਵਾਲੇ ਦਿਤੇ ਜਾਂਦੇ ਸਨ। ਮੈਂ ਮੂਡੀ ਸਾਹਿਬ ਕੋਲ ਜਾਣ ਲਗਿਆਂ ਇਸ ਚਿੱਠੀ ਦੀ ਕਾਪੀ ਨਾਲ ਲੈ ਗਿਆ ਸਾਂ। ਮੈਂ ਗੱਲ-ਬਾਤ ਕਰਦਿਆਂ ਮੂਡੀ ਸਾਹਿਬ ਕੋਲੋਂ ਪੁੱਛਿਆ, "ਕੀ ਇਹ ਚਿੱਠੀ ਤੁਹਾਡੀ ਹੈ?" ਆਪਣੇ ਬਰੀਫ਼ ਕੇਸ ਵਿਚੋਂ ਕੱਢ ਕੇ ਚਿੱਠੀ ਵਿਖਾ ਦਿੱਤੀ। ਆਪ ਨੇ ਪੜ੍ਹੀ ਤੇ ਕਿਹਾ, "ਹਾਂ ਇਹ ਮੇਰੀ ਹੀ ਹੈ।" ਫਿਰ ਮੈਂ ਉਨ੍ਹਾਂ ਦਾ ਧਿਆਨ ਨਿਮਨ-ਲਿਖਤ ਚਿੱਠੀ ਦੇ ਪੈਰੇ ਵੱਲ ਦੁਆਇਆ।

> .....ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਚੂਹੜਕਾਨਾ ਦੇ ਸਥਾਨ 'ਤੇ ਮੈਂ ਨਗਰ ਵਿਚ ਅਤੇ ਇਸ ਦੇ ਆਲੇ-ਦੁਆਲੇ ਘਰਾਂ ਵਿਚ, ਛੱਤਾਂ ਉਤੇ ਅਤੇ ਹਰ ਜਗ੍ਹਾ ਲਗਪਗ ਡੇਢ ਲੱਖ ਸਿੱਖਾਂ ਨੂੰ ਇਕੱਠੇ ਹੋਏ ਵੇਖਿਆ। ਇਹ ਬਿਲਕੁਲ ਇਲਾਹਾਬਾਦ ਵਿਚ ਮਾਘ ਦੇ ਮੇਲੇ ਦਾ ਦ੍ਰਿਸ਼ ਸੀ। ਜੇਕਰ ਇਕ ਗੱਡੀ ਵਿਚ 4,000 ਵਿਅਕਤੀਆਂ ਨੂੰ ਲਿਜਾਇਆ ਜਾਵੇ ਤਾਂ ਵੀ ਇਨ੍ਹਾਂ ਨੂੰ ਲਿਜਾਣ ਲਈ 45 ਗੱਡੀਆਂ ਦੀ ਲੋੜ ਹੋਵੇਗੀ ਜਾਂ ਉਹਨਾਂ ਨੂੰ 50 ਟਨ ਆਟਾ ਪ੍ਰਤੀ ਦਿਨ ਦੇਣਾ ਪਵੇਗਾ। ਉਸੇ ਜ਼ਿਲ੍ਹੇ ਦੇ ਗੋਬਿੰਦਗੜ੍ਹ ਸਥਾਨ 'ਤੇ 30,000 ਜਾਂ 40,000 ਮਜ਼੍ਹਬੀ ਸਿਖ ਇਕੱਠੇ ਹੋ ਗਏ ਹਨ, ਜਿਹਨਾਂ ਪਾਸ ਹਥਿਆਰ ਹਨ। ਉਹਨਾਂ ਨੇ ਐਂਗਲੋ ਇੰਡੀਅਨ ਡਿਪਟੀ ਕਮਿਸ਼ਨਰ ਨਾਲ, ਜੋ ਸੁਲਹ ਦਾ ਝੰਡਾ ਲੈ ਕੇ ਅੱਗੇ ਵਧਿਆ, ਗੱਲ-ਬਾਤ ਕਰਨ ਤੋਂ ਵੀ ਇਨਕਾਰ ਕਰ ਦਿਤਾ। ਉਨ੍ਹਾਂ ਨੇ ਉਸ 'ਤੇ ਗੋਲੀ ਚਲਾਈ ਜੋ ਉੱਕ ਗਈ।

> ਅੰਤ ਵਿਚ ਇਸ ਇਲਾਕੇ ਨੂੰ ਖ਼ਾਲੀ ਕਰਾਉਣ ਦੇ ਪ੍ਰਬੰਧ ਕੀਤੇ ਗਏ। ਮੈਂ ਹਰ ਇਕ ਨੂੰ ਇਹ ਦੱਸ ਰਿਹਾ ਹਾਂ ਕਿ ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕਿ ਸਿਖ ਕਿਸ ਪ੍ਰਕਾਰ ਸਰਹੱਦ ਤੋਂ ਪਾਰ ਜਾਂਦੇ ਹਨ। ਵੱਡੀ ਗੱਲ ਤਾਂ ਇਹ ਹੈ ਕਿ ਜਿੰਨੀ ਛੇਤੀ ਸੰਭਵ ਹੋ ਸਕੇ ਉਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕੀਤਾ ਜਾਏ। ਹਾਲਾਂ ਵੀ ਲਾਇਲਪੁਰ ਵਿਚ ਤਿੰਨ ਲੱਖ ਸਿਖ ਫਿਰਦੇ ਨਜ਼ਰ ਆਉਂਦੇ ਹਨ। ਪਰ ਅੰਤ ਵਿਚ ਉਹਨਾਂ ਨੂੰ ਵੀ ਜਾਣਾ ਪਵੇਗਾ।

ਜਦੋਂ ਉਨ੍ਹਾਂ ਇਸ ਚਿੱਠੀ ਦਾ ਪੈਰਾ ਵੇਖ ਲਿਆ ਤਾਂ ਮੈਂ ਪੁੱਛਿਆ, "ਤੁਸੀਂ ਸਿੱਖਾਂ ਤੋਂ ਕਿਉਂ ਖਹਿੜਾ ਛੁਡਾਉਣਾ ਚਾਹੁੰਦੇ ਸੀ ?" ਉਨ੍ਹਾਂ ਨੇ ਉੱਤਰ ਦਿੱਤਾ, "ਉਸ ਵੇਲੇ ਅਮਨ ਤੇ ਕਾਨੂੰਨ ਕਾਇਮ ਰੱਖਣ ਦੀ ਸਮੱਸਿਆ ਸੀ। ਸਿਖ ਪੂਰਬੀ ਪੰਜਾਬ ਨੂੰ ਜਾ ਰਹੇ ਸਨ, ਚੰਗਾ ਹੁੰਦਾ ਜੇਕਰ ਉਹ ਪਹਿਲਾਂ ਹੀ ਚਲੇ ਜਾਂਦੇ। ਜੇਕਰ ਉਹ ਠਹਿਰਦੇ ਤਾਂ ਮੁਸਲਮਾਨਾਂ ਦੇ ਬਦਲੇ ਦਾ ਨਿਸ਼ਾਨਾ ਬਣਨਾ ਸੀ।" ਮੇਰੇ ਪੁੱਛਣ 'ਤੇ ਕਿ ਪੰਜਾਬ ਵਿਚ ਆਬਾਦੀ ਦੇ ਤਬਾਦਲੇ ਦੇ ਕੀ ਕਾਰਨ ਹਨ, ਮੂਡੀ ਸਾਹਿਬ ਨੇ ਉੱਤਰ ਵਿਚ ਕਿਹਾ, "ਮੈਨੂੰ ਪਤਾ ਨਹੀਂ, ਸਿਵਾਏ ਇਸ ਗੱਲ ਦੇ ਕਿ ਗਿਆਨੀ ਕਰਤਾਰ ਸਿੰਘ ਮੈਨੂੰ ਲਾਇਲਪੁਰ ਮਿਲੇ ਤੇ ਉਨ੍ਹਾਂ ਕਿਹਾ ਕਿ ਅਸਾਂ ਪਾਕਿਸਤਾਨ ਛੱਡਣ ਦਾ ਫ਼ੈਸਲਾ ਕਰ ਲਿਆ ਹੈ ਤੇ ਮੈਂ ਕਿਹਾ ਕਿ ਠੀਕ ਹੈ ਤੇ 144 ਦਫ਼ਾ ਲਾ ਦਿਤੀ।" ਗਿਆਨੀ ਕਰਤਾਰ ਸਿੰਘ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਕਿ ਸਰ ਫ਼ਰਾਂਸਿਸ ਕੋਲ ਬਿਨੈ ਕਰਨ ਤੋਂ ਪਹਿਲਾਂ ਉਨ੍ਹਾਂ ਨੂੰ ਪੱਕੇ ਤੌਰ 'ਤੇ ਸੂਚਨਾ ਮਿਲ ਚੁਕੀ ਸੀ ਕਿ ਮਿਸਟਰ ਜਿਨਾਹ ਨੇ ਪੱਛਮੀ ਪੰਜਾਬ ਦੇ ਰਾਜਪਾਲ ਨੂੰ ਹਦਾਇਤ ਕੀਤੀ ਸੀ ਕਿ ਸਾਰੇ ਸਿੱਖਾਂ ਨੂੰ ਪਾਕਿਸਤਾਨ ਵਿਚੋਂ ਕੱਢ ਦਿਤਾ ਜਾਏ। ਮੂਡੀ ਸਾਹਿਬ ਦੇ ਪਕੜੇ ਗਏ ਪੱਤਰ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ, ਜਿਸ ਵਿਚ ਸਪੱਸ਼ਟ ਲਿਖਿਆ ਹੈ ਕਿ 'ਜਿੰਨੀ ਛੇਤੀ ਸਿੱਖਾਂ ਤੋਂ ਛੁਟਕਾਰਾ ਪ੍ਰਾਪਤ ਕੀਤਾ ਜਾਏ ਠੀਕ ਹੈ।'

ਪੂਰਬੀ ਪੰਜਾਬ ਵਿਚ ਗੜਬੜ ਲਈ ਜ਼ਿੰਮੇਵਾਰ ਮੁਖ ਤੌਰ 'ਤੇ ਪੱਛਮੀ ਪੰਜਾਬ ਤੋਂ ਆਏ ਸਿਖ-ਹਿੰਦੂ ਸ਼ਰਨਾਰਥੀ ਸਨ। ਮਾਰਚ 1947 'ਚ ਜ਼ਿਲ੍ਹਾ ਰਾਵਲਪਿੰਡੀ ਤੋਂ ਸ਼ਰਨਾਰਥੀ ਨਿਕਲਣੇ ਆਰੰਭ ਹੋਏ। ਜਿਥੇ ਜਿਥੇ ਪੱਛਮੀ ਪੰਜਾਬ ਵਿਚ ਫ਼ਸਾਦ ਹੁੰਦੇ ਗਏ, ਸਿਖ ਤੇ ਹਿੰਦੂ ਪੂਰਬੀ ਪੰਜਾਬ ਨੂੰ ਆਉਂਦੇ ਗਏ। ਜਿਥੇ ਵੀ ਇਹ ਸ਼ਰਨਾਰਥੀ ਗਏ, ਉਥੇ ਉਨ੍ਹਾਂ ਆਪਣੀਆਂ ਮੁਸੀਬਤਾਂ ਤੇ ਦੁੱਖਾਂ ਦੀਆਂ ਘਟਨਾਵਾਂ ਸੁਣਾਈਆਂ ਜਿਸ ਕਰਕੇ ਫ਼ਿਰਕੂ ਤਣਾਉ ਵਧਦਾ ਗਿਆ। ਮੁਸਲਮਾਨਾਂ ਦੀਆਂ ਵਧੀਕੀਆਂ ਦੇ ਚਰਚੇ ਥਾਂ ਥਾਂ ਹੋਣ ਲੱਗੇ। ਇਸ ਨਿਰਾਸਤਾ ਦੇ ਵਾਤਾਵਰਣ ਵਿਚ ਬਦਲੇ ਦੀ ਭਾਵਨਾ ਭੜਕ ਪਈ ਤੇ ਹਿੰਦੂਆਂ-ਸਿੱਖਾਂ ਨੇ ਮੁਸਲਮਾਨਾਂ ਦੇ ਪਿੰਡਾਂ 'ਤੇ ਹਮਲੇ ਆਰੰਭ ਦਿਤੇ।

ਪੱਛਮੀ ਪੰਜਾਬ ਤੋਂ ਗ਼ੈਰ-ਮੁਸਲਮਾਨਾਂ ਦੇ ਜਬਰੀ ਨਿਕਾਸ ਦਾ ਇਕ ਮਹੱਤਵਪੂਰਨ ਕਾਰਨ ਪੱਛਮੀ ਪੰਜਾਬ ਦੀ ਸਰਕਾਰ ਵਲੋਂ ਆਰਥਿਕ ਬਹਾਲੀ ਦਾ ਆਰਡੀਨੈਂਸ ਜਾਰੀ ਕਰਨਾ ਸੀ। ਇਸ ਅਨੁਸਾਰ ਪੱਛਮੀ ਪੰਜਾਬ ਦੇ ਮੁੜ-ਵਸਾਊ ਕਮਿਸ਼ਨਰ ਨੇ ਛੱਡੀਆਂ ਜ਼ਮੀਨਾਂ ਅਤੇ ਕਾਰਖ਼ਾਨੇ ਜਾਂ ਦੁਕਾਨਾਂ ਮੁਸਲਮਾਨ ਸ਼ਰਨਾਰਥੀਆਂ ਨੂੰ ਇਕ ਸਾਲ ਲਈ ਅਲਾਟ ਕਰ ਦਿਤੀਆਂ। ਇਸ ਤਰ੍ਹਾਂ ਜੋ ਲੋਕ ਵਕਤੀ ਤੌਰ 'ਤੇ ਬਾਹਰ ਗਏ ਸਨ, ਉਨ੍ਹਾਂ ਦੀਆਂ ਜਾਇਦਾਦਾਂ ਵੀ ਅਲਾਟ ਕਰ ਦਿਤੀਆਂ ਤੇ ਉਨ੍ਹਾਂ ਨੂੰ ਘਰ-ਬਾਰ ਤਿਆਗ ਕੇ ਪੂਰਬੀ ਪੰਜਾਬ ਵਿਚ ਆਉਣ ਲਈ ਮਜਬੂਰ ਕੀਤਾ।

ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚਕਾਰ ਬਦਲੇ ਦੀ ਅੱਗ ਭੜਕਣ ਦਾ ਇਹ

ਬਹੁਤ ਜ਼ਰੂਰੀ ਕਾਰਨ ਘੱਟ-ਗਿਣਤੀਆਂ ਵਾਲੇ ਫ਼ਿਰਕੇ ਦੇ ਡਿਪਟੀ ਕਮਿਸ਼ਨਰਾਂ, ਮੈਜਿਸਟਰੇਟਾਂ ਅਤੇ ਹੋਰ ਉੱਚ ਕਰਮਚਾਰੀਆਂ ਦੀਆਂ ਬਦਲੀਆਂ ਸਨ। ਹਰ ਕਰਮਚਾਰੀ ਨੂੰ ਆਪਣੀ ਮਰਜ਼ੀ ਅਨੁਸਾਰ ਪੂਰਬੀ ਜਾਂ ਪੱਛਮੀ ਪੰਜਾਬ ਵਿਚ ਬਦਲੀ ਕਰਵਾਉਣ ਦਾ ਹੱਕ ਦਿਤਾ ਗਿਆ। ਸਾਰੇ ਮੁਸਲਮਾਨ ਕਰਮਚਾਰੀ ਪੱਛਮੀ ਪੰਜਾਬ ਤੇ ਸਾਰੇ ਗ਼ੈਰ-ਮੁਸਲਮਾਨ ਪੂਰਬੀ ਪੰਜਾਬ ਵਿਚ ਆ ਗਏ। ਇਨ੍ਹਾਂ ਘੱਟ-ਗਿਣਤੀਆਂ ਵਿਚੋਂ ਬਣੇ ਅਫ਼ਸਰਾਂ ਦਾ ਤਬਾਦਲਾ ਫ਼ਿਰਕੂ ਫ਼ਸਾਦਾਂ ਦੇ ਇਸ ਤਣਾਓਪੂਰਨ ਵਾਤਾਵਰਣ 'ਚ ਘੱਟ-ਗਿਣਤੀਆਂ ਲਈ ਸੁਰੱਖਿਆ ਦੀ ਭਾਵਨਾ ਨੂੰ ਖ਼ਤਮ ਕਰਨ ਦੇ ਤੁੱਲ ਸੀ। ਇਕ ਹੋਰ ਕਾਰਨ ਇਹ ਸੀ ਕਿ ਜਿਹੜੇ ਨਵੇਂ ਅਫ਼ਸਰ ਬਟਵਾਰੇ ਕਾਰਨ ਤਬਦੀਲ ਹੋ ਕੇ ਆਏ, ਉਹ ਆਪ ਫ਼ਿਰਕੂ ਫ਼ਸਾਦਾਂ ਦੇ ਸ਼ਿਕਾਰ ਹੋਏ ਹੋਏ ਸਨ। ਆਪਣੀਆਂ ਅਸਾਮੀਆਂ ਸੰਭਾਲਣ ਤੋਂ ਬਾਅਦ ਉਹਨਾਂ ਬਦਲੇ ਦੀ ਭਾਵਨਾ ਨਾਲ ਫ਼ਿਰਕੂ ਫ਼ਸਾਦਾਂ ਨੂੰ ਰੋਕਣ ਦੇ ਅਸਰਦਾਰ ਕਦਮ ਨਾ ਚੁੱਕੇ ਸਗੋਂ ਕਈ ਥਾਵਾਂ 'ਤੇ ਲੋਕਾਂ ਨੂੰ ਭੜਕਾਇਆ। ਇਸ ਤਰ੍ਹਾਂ ਪੁਲਿਸ ਕਰਮਚਾਰੀ ਪੱਛਮੀ ਤੇ ਪੂਰਬੀ ਪੰਜਾਬਾਂ ਵਿਚੋਂ ਘੱਟ-ਗਿਣਤੀਆਂ ਦੇ ਨਿਕਾਸ ਲਈ ਜ਼ਿੰਮੇਵਾਰੀ ਤੋਂ ਮੁਕਤ ਨਹੀਂ ਹੋ ਸਕਦੇ। ਇਕ ਅੰਗਰੇਜ਼ ਨੇ ਠੀਕ ਲਿਖਿਆ ਹੈ, "ਪੂਰਬੀ ਅਤੇ ਪੱਛਮੀ ਪੰਜਾਬਾਂ ਦੀ ਪੁਲਿਸ ਘੱਟ-ਗਿਣਤੀ ਵਾਲੇ ਫ਼ਿਰਕਿਆਂ ਨੂੰ ਕਤਲ ਕਰਨ ਅਤੇ ਲੁੱਟਣ ਵਿਚ ਸ਼ਾਮਲ ਸੀ।"

ਭਾਰਤ ਤੇ ਪਾਕਿਸਤਾਨ ਦੀਆਂ ਸਰਕਾਰਾਂ ਪੂਰਬੀ ਅਤੇ ਪੱਛਮੀ ਪੰਜਾਬ ਵਿਚ ਹਰ ਘੜੀ ਵਿਗੜ ਰਹੀ ਸਥਿਤੀ ਨੂੰ ਸਭ ਪਾਸਿਆਂ ਤੋਂ ਵਿਸ਼ਾਲ ਦ੍ਰਿਸ਼ਟੀ ਨਾਲ ਨਾ ਵੇਖ ਸਕੀਆਂ। ਫ਼ਸਾਦ, ਸਾੜ-ਫੂਕ, ਕਤਲ, ਲੁੱਟ-ਮਾਰ ਅਤੇ ਇਸਤਰੀਆਂ ਦੇ ਅਗ਼ਵਾ, ਜੰਗਲ ਦੀ ਅੱਗ ਵਾਂਗ ਵਧ ਰਹੇ ਸਨ। ਬਦਲੇ ਅਤੇ ਪ੍ਰਤਿ-ਬਦਲੇ ਦੀ ਇਕ ਲੜੀ ਜਿਹੀ ਬਣਦੀ ਜਾ ਰਹੀ ਸੀ ਜਿਸ ਕਾਰਨ ਸਰਹੱਦਾਂ ਦੇ ਦੋਵੇਂ ਪਾਸਿਆਂ ਤੋਂ ਘੱਟ-ਗਿਣਤੀਆਂ ਨੂੰ ਕੱਢਿਆ ਜਾ ਰਿਹਾ ਸੀ। ਜਦੋਂ ਘੱਟ-ਗਿਣਤੀ ਵਾਲੇ ਫ਼ਿਰਕਿਆਂ ਦੇ ਮੁਸਲਿਮ ਅਤੇ ਗ਼ੈਰ-ਮੁਸਲਿਮ ਨੱਸ-ਭੱਜ ਰਹੇ ਸਨ ਤਾਂ ਭਾਰਤ ਤੇ ਪਾਕਿਸਤਾਨ ਦੇ ਪ੍ਰਤੀਨਿਧਾਂ ਨੇ 17 ਅਗਸਤ ਨੂੰ ਫ਼ੈਸਲਾ ਕੀਤਾ ਕਿ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਦੀਆਂ ਸਰਕਾਰਾਂ ਇਕ ਪ੍ਰਾਂਤ ਤੋਂ ਦੂਜੇ ਪ੍ਰਾਂਤ ਵਿਚ ਸ਼ਰਨਾਰਥੀਆਂ ਦੇ ਨਿਕਾਸ ਲਈ ਵੱਧ ਤੋਂ ਵੱਧ ਸਹਾਇਤਾ ਦੇਣਗੀਆਂ ਅਤੇ ਉਹਨਾਂ ਦੇ ਨਿਕਾਸ ਤੋਂ ਪਹਿਲਾਂ ਸ਼ਰਨਾਰਥੀਆਂ ਲਈ ਸਾਰੇ ਲੋੜੀਂਦੇ ਪ੍ਰਬੰਧ ਕਰਨਗੀਆਂ। ਕੇਂਦਰੀ ਸਰਕਾਰਾਂ ਕੰਮ ਕਰਨ ਲਈ ਅਮਲਾ ਤੇ ਆਵਾਜਾਈ ਨੂੰ ਕਾਇਮ ਰੱਖਣ ਲਈ ਹਰ ਪ੍ਰਕਾਰ ਦੀ ਲੋੜੀਂਦੀ ਸਹਾਇਤਾ ਦੇਣਗੀਆਂ। ਇਸ ਫ਼ੈਸਲੇ ਦਾ ਪਾਕਿਸਤਾਨ ਅਤੇ ਭਾਰਤ ਦੇ ਪ੍ਰਤੀਨਿਧ ਵੱਖ ਵੱਖ ਅਰਥ ਕੱਢਦੇ ਸਨ। ਪਾਕਿਸਤਾਨ ਦੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਫ਼ੈਸਲੇ ਦਾ ਮੰਤਵ ਉਨ੍ਹਾਂ ਲੋਕਾਂ ਦਾ ਨਿਕਾਸ ਕਰਨਾ ਸੀ ਜੋ ਪਰਵਾਸ ਕਰਨਾ ਚਾਹੁੰਦੇ ਸਨ ਅਤੇ ਆਪਣੇ ਘਰਾਂ ਵਿਚ ਰਹਿਣ ਤੋਂ ਡਰਦੇ ਸਨ ਅਤੇ ਇਹ ਫ਼ੈਸਲਾ ਕੇਵਲ ਜਲੰਧਰ ਡਵੀਜ਼ਨ ਦੇ ਮੁਸਲਮਾਨਾਂ 'ਤੇ ਲਾਗੂ ਹੋਣਾ ਸੀ। ਭਾਰਤ ਦੇ ਉਪ-ਪ੍ਰਧਾਨ ਮੰਤਰੀ ਦਾ ਇਹ ਵਿਚਾਰ ਸੀ ਕਿ ਜੇ ਹਿੰਦੂ ਤੇ ਸਿਖ ਪੱਛਮੀ ਪੰਜਾਬ ਵਿਚ ਅਮਨ ਤੇ ਇੱਜ਼ਤ ਨਾਲ ਨਹੀਂ ਰਹਿ ਸਕਦੇ ਅਤੇ ਭਾਰਤ ਸਰਕਾਰ ਪਾਸ ਇਸ ਮੂਲ ਸ਼ਰਤ ਬਾਰੇ ਵਿਸ਼ਵਾਸ ਦਿਵਾਉਣ ਲਈ ਕੋਈ ਸਾਧਨ ਨਹੀਂ ਤਾਂ ਪਰਵਾਸ ਕਰਨ ਦੀ ਆਗਿਆ ਦੇਣਾ ਬਿਹਤਰ ਹੈ। ਦੋਵੇਂ ਪੰਜਾਬ ਪ੍ਰਾਂਤਾਂ ਵਿਚਕਾਰ ਆਬਾਦੀ ਦੇ ਸੰਪੂਰਨ ਰੂਪ ਵਿਚ ਵਟਾਂਦਰੇ ਰਾਹੀਂ ਇਹ ਸਮੱਸਿਆ ਹੱਲ ਹੋ ਸਕਦੀ ਹੈ।

ਆਪਣੇ ਫ਼ਿਰਕੇ ਦੇ ਅਫ਼ਸਰਾਂ ਤੇ ਕਰਮਚਾਰੀਆਂ ਤੋਂ ਵੰਚਿਤ ਪੂਰਬੀ ਅਤੇ ਪੱਛਮੀ ਪੰਜਾਬ ਦੀਆਂ ਘੱਟ-ਗਿਣਤੀਆਂ ਨੂੰ ਵਿਰੋਧੀ ਵਹੀਰਾਂ, ਫ਼ਿਰਕੂ ਭਾਵਨਾ ਨਾਲ ਪ੍ਰੇਰਿਤ ਫ਼ੌਜ

ਤੇ ਪੁਲਿਸ ਅਤੇ ਜੋਸ਼ੀਲੇ ਸ਼ਰਨਾਰਥੀ ਜੋ ਉਨ੍ਹਾਂ ਦੇ ਮਕਾਨਾਂ, ਜ਼ਮੀਨਾਂ ਅਤੇ ਵਪਾਰਕ ਸੰਸਥਾਵਾਂ 'ਤੇ ਕਬਜ਼ਾ ਕਰਨਾ ਚਾਹੁੰਦੇ ਸਨ, ਦਾ ਸਾਹਮਣਾ ਕਰਨਾ ਪਿਆ। ਹੋਰ ਸਥਾਨਾਂ ਤੋਂ ਹੋਈ ਲੁਟਮਾਰ, ਕਤਲ, ਸਾੜ-ਫੂਕ ਅਤੇ ਇਸਤਰੀਆਂ ਤੇ ਬੱਚਿਆਂ ਦੇ ਅਗਵਾ ਕਾਰਨ ਉਨ੍ਹਾਂ ਪਾਸ ਇਸ ਤੋਂ ਇਲਾਵਾ ਹੋਰ ਕੋਈ ਰਾਹ ਨਾ ਰਿਹਾ ਕਿ ਉਹ ਆਪਣੇ ਸਥਾਨਾਂ ਨੂੰ ਛੱਡ ਜਾਣ ਅਤੇ ਉਥੋਂ ਚਲੇ ਜਾਣ ਜਿਥੇ ਸਦੀਆਂ ਤੋਂ ਉਹ ਤੇ ਉਨ੍ਹਾਂ ਦੇ ਵੱਡ-ਵਡੇਰੇ ਰਹਿੰਦੇ ਚਲੇ ਆ ਰਹੇ ਸਨ।

ਪੰਜਾਬ ਦੇ ਬਟਵਾਰੇ ਸਮੇਂ ਇਸਤਰੀ ਜਾਤੀ ਨੂੰ ਸਭ ਤੋਂ ਵੱਧ ਤਕਲੀਫ਼ਾਂ ਉਠਾਉਣੀਆਂ ਪਈਆਂ। ਉਨ੍ਹਾਂ ਦੇ ਦੁੱਖ-ਤਕਲੀਫ਼ਾਂ ਨੂੰ ਦੂਰ ਕਰਨ ਸਬੰਧੀ ਫ਼ੈਸਲਿਆਂ 'ਤੇ ਘੱਟ ਹੀ ਅਮਲ ਕੀਤਾ ਗਿਆ। ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਦੇ ਉੱਚ ਕਰਮਚਾਰੀਆਂ ਵਿਚਕਾਰ ਹੋਏ ਲੰਮੇ ਚੌੜੇ ਪੱਤਰ ਵਿਹਾਰ ਤੋਂ ਇਹ ਪਤਾ ਲੱਗਦਾ ਹੈ ਕਿ ਦੋਵਾਂ ਪੰਜਾਬਾਂ ਦੇ ਪੁਲਿਸ ਅਫ਼ਸਰਾਂ ਨੇ ਅਗ਼ਵਾ ਕੀਤੀਆਂ ਇਸਤਰੀਆਂ ਨੂੰ ਬਰਾਮਦ ਕਰਨ ਸਮੇਂ ਆਪਣੇ ਫ਼ਿਰਕੇ ਦੇ ਵਿਅਕਤੀਆਂ ਦੇ ਹੱਕ ਵਿਚ ਪੱਖਪਾਤ ਤੋਂ ਕੰਮ ਲਿਆ। ਪਾਕਿਸਤਾਨ ਵਿਚ ਅਗ਼ਵਾ ਕਰਤਿਆਂ ਨੇ ਭਾਰਤੀ ਬਰਾਮਦਗੀ ਅਫ਼ਸਰਾਂ ਤੋਂ ਬਚਣ ਲਈ ਕਈ ਪ੍ਰਕਾਰ ਦੇ ਢੰਗ ਅਪਣਾਏ। ਅਗ਼ਵਾ ਕੀਤੀਆਂ ਇਸਤਰੀਆਂ ਨੂੰ ਆਪਣੇ ਨਾਲ ਲੈ ਕੇ ਉਹ ਪੱਛਮੀ ਪੰਜਾਬ ਦੇ ਜੰਮੂ ਅਤੇ ਕਸ਼ਮੀਰ ਦੇ ਨਾਲ ਲਗਦੇ ਜ਼ਿਲ੍ਹਿਆਂ ਵਿਚ ਚਲੇ ਗਏ, ਜਿਨ੍ਹਾਂ ਵਿਚ ਪਾਕਿਸਤਾਨ ਨਾਲ ਕਸ਼ਮੀਰ ਤੋਂ ਜੰਗ ਛਿੜਨ ਦੇ ਕਾਰਨ ਭਾਰਤੀ ਕਰਮਚਾਰੀਆਂ ਦਾ ਦਾਖ਼ਲਾ ਬੰਦ ਸੀ। ਉਸ ਬਿਖੜੇ ਸਮੇਂ ਅਕਾਲੀ ਚਕ੍ਰ ਕੌਰ ਸਿੰਘ ਇਕ ਬਿਹੰਗਮ ਸਿਖ ਮਿਸ਼ਨਰੀ ਨੇ ਬੜੀ ਦਲੇਰੀ ਅਤੇ ਯੋਗਤਾ ਨਾਲ ਜੰਮੂ ਕਸ਼ਮੀਰ ਵਿਚ ਅਗ਼ਵਾ ਕੀਤੀਆਂ ਇਸਤਰੀਆਂ ਨੂੰ ਕੱਢਿਆ ਅਤੇ ਕਸ਼ਮੀਰੀ ਮੁਸਲਮਾਨ ਲੜਕੀਆਂ ਨੂੰ ਵੀ ਪਾਕਿਸਤਾਨ ਪਹੁੰਚਾਇਆ।[1]

ਗ਼ੈਰ-ਮੁਸਲਮਾਨ ਇਸਤਰੀਆਂ ਦੀ ਬਰਾਮਦਗੀ ਸਬੰਧੀ ਇਹ ਗੱਲ ਵੇਖਣ ਵਿਚ ਆਈ ਕਿ ਉਹ ਕਈ ਵਾਰੀ ਭਾਰਤ ਵਿਚ ਆਉਣ ਤੋਂ ਇਨਕਾਰ ਕਰ ਦਿੰਦੀਆਂ ਸਨ। ਉਨ੍ਹਾਂ ਦੀਆਂ ਦਲੀਲਾਂ ਸਹੀ ਤੇ ਵਾਸਤਵਿਕ ਸਨ। ਉਨ੍ਹਾਂ ਵਿਚੋਂ ਇਕ ਨੇ ਭਾਰਤੀ ਸੰਪਰਕ ਅਫ਼ਸਰ ਨੂੰ ਕਿਹਾ, "ਮੈਂ ਕਿਸ ਤਰ੍ਹਾਂ ਯਕੀਨ ਕਰ ਸਕਦੀ ਹਾਂ ਕਿ ਤੁਹਾਡੇ ਦੋ ਫ਼ੌਜੀ ਸਿਪਾਹੀ ਮੈਨੂੰ ਸਰਹੱਦ ਪਾਰ ਭਾਰਤ ਵਿਚ ਸੁਰੱਖਿਆ-ਪੂਰਬਕ ਲਿਜਾ ਸਕਦੇ ਹਨ ਜਦੋਂ ਕਿ ਸੌ ਸਿਪਾਹੀ ਸਾਨੂੰ ਅਤੇ ਸਾਡੇ ਲੋਕਾਂ ਨੂੰ ਜਿਨ੍ਹਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ ਸੀ, ਬਚਾਉਣ ਵਿਚ ਅਸਮਰਥ ਰਹੇ ਹਨ।" ਇਕ ਹੋਰ ਨੇ ਕਿਹਾ, "ਮੇਰਾ ਪਤੀ ਮਰ ਚੁੱਕਾ ਹੈ ਅਤੇ ਮੈਂ ਹੁਣ ਹੋਰ ਪਤੀ ਬਣਾ ਲਿਆ ਹੈ। ਤੁਸੀਂ ਮੈਨੂੰ ਭਾਰਤ ਲਿਜਾਣਾ ਚਾਹੁੰਦੇ ਹੋ ਜਿਥੇ ਮੇਰਾ ਕੋਈ ਨਹੀਂ ਅਤੇ ਤੁਸੀਂ ਮੈਥੋਂ ਇਹ ਆਸ ਨਹੀਂ ਕਰ ਸਕਦੇ ਕਿ ਮੈਂ ਹਰ ਰੋਜ਼ ਪਤੀ ਬਦਲਦੀ ਰਹਾਂ।" ਤੀਜੀ ਨੇ ਕਿਹਾ, "ਤੁਸੀਂ ਮੈਨੂੰ ਭਾਰਤ ਵਿਚ ਕਿਉਂ ਲਿਜਾਣਾ ਚਾਹੁੰਦੇ ਹੋ ? ਹੁਣ ਮੇਰੇ ਕੋਲ ਕੀ ਰਹਿ ਗਿਆ ਹੈ—ਧਰਮ ਕਿ ਪਵਿੱਤਰਤਾ!"

ਪੂਰਬੀ ਅਤੇ ਪੱਛਮੀ ਪੰਜਾਬ ਵਿਚ 80 ਲੱਖ ਤੋਂ ਵੱਧ ਆਬਾਦੀ ਦਾ ਵਟਾਂਦਰਾ ਤਿੰਨਾਂ ਮਹੀਨਿਆਂ ਵਿਚ ਹੋਇਆ। ਇਤਨੀ ਭਾਰੀ ਗਿਣਤੀ ਵਿਚ ਲੋਕਾਂ ਦਾ ਦੇਸ਼-ਤਿਆਗ ਯੂਰਪੀਨ ਦੇਸ਼ਾਂ ਦੇ ਦੇਸ਼-ਤਿਆਗ ਵਾਂਗ ਕਿਸੇ ਨਿਸਚਿਤ ਨੀਤੀ ਨਾਲ ਨਹੀਂ ਹੋਇਆ। ਕਈ ਯੂਰਪੀਨ

1. ਵਿਸਥਾਰ ਲਈ ਦੇਖੋ ਇਸੇ ਪੁਸਤਕ ਦਾ ਕਾਂਡ ਨੰ: 11 ਅਤੇ ਡਾ. ਕਿਰਪਾਲ ਸਿੰਘ ਲਿਖਤ *ਅਕਾਲੀ ਚਕ੍ਰ ਕੌਰ ਸਿੰਘ ਦੇ ਪਾਕਿਸਤਾਨ ਦੇ ਸਫ਼ਰ*, ਪ੍ਰਕਾਸ਼ਕ ਖ਼ਾਲਸਾ ਸਮਾਚਾਰ ਅੰਮ੍ਰਿਤਸਰ, 1959।

ਲਿਖਾਰੀਆਂ ਨੇ ਇਸ ਨੂੰ ਸੰਸਾਰ ਦਾ ਸਭ ਤੋਂ ਵੱਡਾ ਆਬਾਦੀ ਦਾ ਤਬਾਦਲਾ ਮੰਨਿਆ ਹੈ। ਉਨ੍ਹਾਂ ਦੀਆਂ ਕੁਝ ਕੁ ਲਿਖਤਾਂ ਇਸ ਤਰ੍ਹਾਂ ਹਨ:

*ਬਟਵਾਰੇ ਕਾਰਨ ਲੋਕਾਂ ਨੂੰ ਇੰਨੇ ਵੱਡੇ ਪੈਮਾਨੇ 'ਤੇ ਆਪਣਾ ਦੇਸ਼ ਛੱਡਣਾ ਪਿਆ ਕਿ ਜਿਸ ਦੀ ਉਦਾਹਰਣ ਸੰਸਾਰ ਦੇ ਇਤਿਹਾਸ ਵਿਚ ਨਹੀਂ ਮਿਲਦੀ।*

(ਓ.ਐਚ.ਕੇ. ਸਪੇਟ)

*ਮਨੁੱਖ ਦੇ ਖ਼ੂਨੀ ਇਤਿਹਾਸ ਵਿਚ ਅਜਿਹੀਆਂ ਬਹੁਤ ਸਾਰੀਆਂ ਉਦਾਹਰਣਾਂ ਮੌਜੂਦ ਹੋਣਗੀਆਂ ਜਿਸ ਵਿਚ ਇੰਨੀ ਜ਼ਿਆਦਾ ਜਾਂ ਇਸ ਤੋਂ ਵੀ ਵੱਧ ਹਿੰਸਾ ਕੀਤੀ ਗਈ ਹੋਵੇ। ਪਰ ਇਹ ਗੱਲ ਸੱਚ ਹੈ ਕਿ ਆਬਾਦੀ ਦਾ ਐਨਾ ਜ਼ਿਆਦਾ ਵਟਾਂਦਰਾ ਕਦੇ ਵੀ ਨਹੀਂ ਹੋਇਆ।* (ਹੋਰੇਸ ਐਲੇਗਜ਼ਾਂਡਰ)

ਪੰਜਾਬ ਦੇ ਬਟਵਾਰੇ ਤੋਂ ਪਹਿਲਾਂ ਤੁਰਕੀ ਅਤੇ ਯੂਨਾਨ ਵਿਚਕਾਰ ਆਬਾਦੀ ਦੇ ਵਟਾਂਦਰੇ ਨੂੰ ਸੰਸਾਰ ਦਾ ਸਭ ਤੋਂ ਵੱਡਾ ਵਟਾਂਦਰਾ ਸਮਝਿਆ ਜਾਂਦਾ ਸੀ। ਇਸ ਨਾਲ 20 ਲੱਖ ਲੋਕ ਘਰੋਂ ਬੇ-ਘਰ ਹੋਏ ਤੇ ਇਸ ਵਟਾਂਦਰੇ 'ਤੇ ਇਕ ਸਾਲ ਤੋਂ ਵੱਧ ਸਮਾਂ ਲੱਗਾ। ਪਰ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚ 80 ਲੱਖ ਲੋਕ ਘਰੋਂ ਬੇ-ਘਰ ਹੋਏ ਤੇ ਇਸ ਆਬਾਦੀ ਦੇ ਤਬਾਦਲੇ 'ਤੇ ਤਿੰਨ ਮਹੀਨੇ ਲੱਗੇ। ਬਲਗਾਰੀਆ ਅਤੇ ਯੂਨਾਨ ਵਿਚ ਘੱਟ-ਗਿਣਤੀ ਲੋਕਾਂ ਨੂੰ ਆਪਣਾ ਅਸਲੀ ਦੇਸ਼ ਛੱਡਣ ਅਤੇ ਹੋਰ ਦੇਸ਼ ਨੂੰ ਜਾਣ ਦੇ ਹੱਕਾਂ ਵਿਚ ਇਕ ਹੱਕ ਇਹ ਸੀ ਕਿ ਉਨ੍ਹਾਂ ਨੂੰ ਪਿਛਲੀ ਛੱਡੀ ਜਾਇਦਾਦ ਦੇ ਪੂਰੇ ਮੁੱਲ ਦੀ ਗਾਰੰਟੀ ਦਿੱਤੀ ਗਈ ਸੀ। ਪੂਰਬੀ ਅਤੇ ਪੱਛਮੀ ਪੰਜਾਬ ਵਿਚ ਘੱਟ-ਗਿਣਤੀਆਂ ਨੂੰ ਫ਼ਿਰਕੂ ਫ਼ਸਾਦਾਂ ਦੁਆਰਾ ਪੈਦਾ ਹੋਏ ਬਹੁਤ ਭਿਆਨਕ ਹਾਲਾਤ ਵਿਚ ਆਪਣੇ ਘਰ-ਬਾਰ ਨੂੰ ਤਿਆਗਣਾ ਪਿਆ ਤੇ ਗ਼ਰੀਬੀ ਤੇ ਕੰਗਾਲੀ ਦੀ ਹਾਲਤ ਵਿਚ ਨਵੀਂ ਥਾਂ 'ਤੇ ਪੁੱਜਣਾ ਪਿਆ। ਇਸੇ ਲਈ ਐਂਡਰਸ ਨੇ ਠੀਕ ਹੀ ਲਿਖਿਆ ਹੈ:

*ਹਿੰਦ ਉਪ-ਮਹਾਦੀਪ ਦੇ ਬਟਵਾਰੇ ਕਾਰਨ ਹੋਇਆ ਆਬਾਦੀ ਦਾ ਬਹੁਤ ਭਾਰੀ ਵਟਾਂਦਰਾ ਅਤੇ ਜਿਨ੍ਹਾਂ ਹਾਲਾਤ ਵਿਚ ਹੋਇਆ ਉਸ ਦੀ ਉਦਾਹਰਣ ਇਤਿਹਾਸ ਵਿਚ ਕਿਧਰੇ ਨਹੀਂ ਮਿਲਦੀ।*

# 11

# ਅਗ਼ਵਾ ਕੀਤੇ ਬੱਚੇ ਅਤੇ ਔਰਤਾਂ ਕੱਢਣ ਵਿਚ ਅਕਾਲੀ ਚਕ੍ਰ ਕੌਰ ਸਿੰਘ ਦਾ ਯੋਗਦਾਨ

ਭਾਈ ਸਾਹਿਬ ਡਾਕਟਰ ਵੀਰ ਸਿੰਘ ਨੇ ਇਕ ਵਾਰੀ ਹਿੰਦੂ ਸਿਖ ਔਰਤਾਂ ਨੂੰ ਕੱਢਣ ਦੇ ਸ਼ਲਾਘਾਯੋਗ ਕੰਮ ਦੀ ਪ੍ਰਸੰਸਾ ਕਰਦਿਆਂ ਹੋਇਆਂ ਅਕਾਲੀ ਚਕ੍ਰ ਕੌਰ ਸਿੰਘ ਜੀ ਦੀ ਬਹਾਦਰੀ ਤੇ ਪੰਥਕ ਸੇਵਾ ਦਾ ਕਥਨ ਕੀਤਾ। ਉਸ ਵੇਲੇ ਤੋਂ ਹੀ ਮੇਰੇ ਮਨ ਵਿਚ ਇੱਛਾ ਸੀ ਕਿ ਮੈਂ ਅਕਾਲੀ ਜੀ ਦੇ ਦਰਸ਼ਨ ਕਰਾਂ ਪਰ ਉਹਨਾਂ ਦਾ ਕੋਈ ਪਤਾ ਨਾ ਲਗ ਸਕਿਆ। ਅਖ਼ੀਰ *ਖ਼ਾਲਸਾ ਸਮਾਚਾਰ* ਵਿਚ ਟੂਕ ਦੇਣ ਨਾਲ ਅਕਾਲੀ ਜੀ ਨੇ ਮੈਨੂੰ ਪੱਤਰ ਲਿਖਿਆ, ਜਿਸ ਦੇ ਉੱਤਰ ਵਿਚ ਮੈਂ ਪਾਕਿਸਤਾਨ ਵਿਚ ਹੋਏ ਸ਼ਹੀਦਾਂ ਦਾ ਹਾਲ ਪੁੱਛਿਆ। ਆਪ ਨੇ ਨਿਮਨ-ਲਿਖਤ ਪੱਤਰ ਭੇਜਿਆ :

> ਸ੍ਰੀਮਾਨ ਪਰਮ ਸਤਿਕਾਰ ਯੋਗ ਕ੍ਰਿਪਾਲ ਸਿੰਘ ਜੀ,
>
> ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ॥
>
> ਇਧਰ ਸੁੱਖ ਹੈ ਤੇ ਆਪ ਜੀ ਦੀ ਸੁਖ ਵਾਹਿਗੁਰੂ ਪਾਸੋਂ ਹਮੇਸ਼ਾ ਮੰਗਦਾ ਹਾਂ। ਸਮਾਚਾਰ ਇਸ ਤਰ੍ਹਾਂ ਹੈ ਕਿ ਆਪ ਦਾ ਸ਼ੁਭ ਪੱਤਰ ਮੈਨੂੰ ਮਿਲਿਆ, ਜਿਸ ਵਿਚ ਤੁਸਾਂ ਲਿਖਿਆ ਸੀ ਕਿ ਪਾਕਿਸਤਾਨ ਅਤੇ ਸ਼ਹੀਦਾਂ ਦੇ ਹਾਲ ਤੋਂ ਮੈਨੂੰ ਜਾਣੂ ਕਰਾਓ। ਇਹ ਸਭ ਹਾਲਾਤ ਮੇਰੇ ਪਾਸ ਲਿਖੇ ਪਏ ਹਨ। ਅਗਰ ਆਪ ਨੂੰ ਛੇਤੀ ਜ਼ਰੂਰਤ ਹੋਵੇ ਤਾਂ ਮੈਂ ਭੇਜ ਦੇਵਾਂ। ਕੁਝ ਦਿਨਾਂ ਬਾਦ ਮੈਂ ਵੀ ਦਰਸ਼ਨ ਕਰਾਂਗਾ। ਜੇ ਤਾਂ ਛੇਤੀ ਜ਼ਰੂਰਤ ਹੋਵੇ ਤਾਂ ਮੈਂ ਛੇਤੀ ਭੇਜ ਦੇਵਾਂ, ਨਹੀਂ ਤਾਂ ਮੈਂ ਆਪਣੇ ਨਾਲ ਹੀ ਲੈ ਕੇ ਆਵਾਂਗਾ। ਅਗੇ ਜਿਸ ਤਰ੍ਹਾਂ ਹੁਕਮ ਹੋਵੇ।
>
> ਆਪ ਦਾ ਸ਼ੁਭ ਚਿੰਤਕ
>
> **ਚੱਕ੍ਰ ਕੌਰ ਸਿੰਘ**

ਇਸ ਚਿੱਠੀ ਦੇ ਮਿਲਣ 'ਤੇ ਮੈਨੂੰ ਖ਼ੁਸ਼ੀ ਹੋਈ, ਮੈਂ ਬੇਨਤੀ ਕਰ ਭੇਜੀ ਕਿ ਤੁਸੀਂ ਆਪਣੇ ਲਿਖੇ ਹਾਲ ਛੇਤੀ ਭੇਜ ਦਿਓ। ਪਰ ਇਉਂ ਜਾਪਿਆ ਕਿ ਉਹ ਆਪ ਹੀ ਸ੍ਰੀ ਅੰਮ੍ਰਿਤਸਰ ਆ ਕੇ ਆਪਣੀ ਪਾਕਿਸਤਾਨ ਦੀ ਡਾਇਰੀ ਖ਼ਾਲਸਾ ਕਾਲਜ ਨੂੰ ਭੇਟਾ ਕਰਨ ਦੇ ਚਾਹਵਾਨ ਸਨ। ਥੋੜ੍ਹੇ ਚਿਰ ਪਿਛੋਂ ਮੈਨੂੰ ਇਹ ਦੁਖਦਾਈ ਖ਼ਬਰ ਮਿਲੀ ਕਿ ਆਪ ਗੁਰਪੁਰੀ ਪਿਆਨਾ

---

*ਨੋਟ :* ਅਕਾਲੀ ਕੌਰ ਸਿੰਘ ਨਿਹੰਗ, ਕਰਤਾ *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੁਕ ਤਤਕਰਾ* ਅਤੇ ਅਕਾਲੀ ਚਕ੍ਰ ਕੌਰ ਸਿੰਘ ਦੋ ਅੱਡ ਅੱਡ ਵਿਅਕਤੀ ਹਨ। ਦੋਵੇਂ ਕਸ਼ਮੀਰ ਦੇ ਇਕੋ ਇਲਾਕੇ ਦੇ ਸਨ ਅਤੇ ਦੋਵੇਂ ਬਿਹੰਗਮ (ਗ੍ਰਿਹਸਤੀ ਨਹੀਂ) ਸਿਖ ਮਿਸ਼ਨਰੀ ਸਨ। ਦੋਹਾਂ ਦਾ ਆਪਸ ਵਿਚ ਬਹੁਤ ਪਿਆਰ ਤੇ ਸਹਿਚਾਰ ਸੀ।

ਕਰ ਗਏ ਹਨ। ਹੁਣ ਉਹਨਾਂ ਦੀ ਲਿਖਤ ਪ੍ਰਾਪਤ ਕਰਨ ਲਈ ਮੇਰੀ ਚਿੰਤਾ ਵਧ ਗਈ।

ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਜ਼ਰਾਇਤ ਦੇ ਵਿਭਾਗ ਵਿਚ ਦਾਖ਼ਲ ਹੋਣ ਲਈ ਇਕ ਵਿਦਿਆਰਥੀ ਹਰਬੰਸ ਸਿੰਘ ਕੁਝ ਚਿਰ ਪਹਿਲਾਂ ਅਕਾਲੀ ਜੀ ਦੀ ਚਿੱਠੀ ਲੈ ਕੇ ਮੇਰੇ ਕੋਲ ਆਇਆ ਸੀ ਤੇ ਉਸ ਨੇ ਦੱਸਿਆ ਸੀ ਕਿ ਮੈਂ ਉਹਨਾਂ ਦੇ ਇਲਾਕੇ ਦਾ ਹੀ ਰਹਿਣ ਵਾਲਾ ਹਾਂ। ਮੈਂ ਉਸ ਨੂੰ ਮਿਲਿਆ ਤੇ ਅਕਾਲੀ ਜੀ ਦੀ ਲਿਖਤ ਪ੍ਰਾਪਤ ਕਰਨ ਦੀ ਵਿਉਂਤ ਕੀਤੀ। ਦੇਵਨੇਤ ਨਾਲ ਕੁਝ ਦਿਨਾਂ ਪਿਛੋਂ ਅਕਾਲੀ ਜੀ ਦਾ ਭਤੀਜਾ ਸ: ਜੋਗਿੰਦਰ ਸਿੰਘ, ਜਿਸ ਦਾ ਜ਼ਿਕਰ ਉਹ ਡਾਇਰੀ ਵਿਚ ਆਪ ਵੀ ਕਰਦੇ ਹਨ, ਖ਼ਾਲਸਾ ਕਾਲਜ ਇਸੇ ਵਿਦਿਆਰਥੀ ਨੂੰ ਮਿਲਣ ਆ ਗਿਆ ਤੇ ਹਰਬੰਸ ਸਿੰਘ ਉਸ ਨੂੰ ਮੇਰੇ ਘਰ ਲੈ ਆਇਆ। ਉਸ ਨਾਲ ਗੱਲ-ਬਾਤ ਹੋਈ। ਮੇਰੇ ਪ੍ਰੇਰਨ 'ਤੇ ਉਸ ਨੇ ਅਕਾਲੀ ਜੀ ਦੀ ਲਿਖਤ ਤੇ ਹੋਰ ਜ਼ਰੂਰੀ ਕਾਗਜ਼ ਜਾ ਕੇ ਭੇਜ ਦਿੱਤੇ, ਜਿਹੜੇ ਕਿ ਨਿਮਨ-ਲਿਖਤ ਸਨ :

1. ਸਾਬਰ ਸਾਹਿਬ, ਕੈਂਪ ਕਮਾਂਡਰ ਅਮੋਰ ਕੈਂਪ, ਦੀ ਚਿੱਠੀ ਅਕਾਲੀ ਚੱਕ੍ਰ ਕੌਰ ਸਿੰਘ ਜੀ ਵੱਲ, ਮਿਤੀ 21 ਜੁਲਾਈ।
2. ਅਕਾਲੀ ਜੀ ਦੀ ਚਿੱਠੀ ਦੀ ਨਕਲ, ਜਿਹੜੀ ਕਿ ਉਨ੍ਹਾਂ ਸਾਬਰ ਸਾਹਿਬ ਵੱਲ ਲਿਖੀ ਸੀ।
3. ਅਕਾਲੀ ਜੀ ਦੀ ਫੋਟੋ।
4. ਬੀਬੀ ਕੁਲਜ਼ਮ ਅਖ਼ਤਰ ਮੁਸਲਮਾਨ ਲੜਕੀ (ਸਾਬਰ ਜੀ ਦੀ ਸਪੁਤ੍ਰੀ) ਦੀ ਫੋਟੋ, ਜਿਸ ਨੂੰ ਅਕਾਲੀ ਜੀ ਨੇ ਕਸ਼ਮੀਰ ਵਿਚੋਂ ਲਿਜਾ ਕੇ ਪਾਕਿਸਤਾਨ ਵਿਚ ਉਸ ਦੇ ਪਿਤਾ ਪਾਸ ਪਹੁੰਚਾਇਆ ਸੀ।
5. ਅਕਾਲੀ ਜੀ ਦੀ ਡਾਇਰੀ, ਜਿਸ ਉਤੇ ਲਿਖਿਆ ਸੀ :
   "ਮੇਰਾ ਪਾਕਿਸਤਾਨੀ ਸਫ਼ਰ ਤਿੰਨ ਦਫ਼ਾ ਦਾ।"

ਪੰਜਾਬ ਦੇ ਵੰਡਾਰੇ ਦੇ ਫ਼ਸਾਦਾਂ ਵਿਚ ਤੇ ਕਸ਼ਮੀਰ 'ਤੇ ਕਬਾਇਲੀ ਹਮਲਾਵਰਾਂ ਦੇ ਕਾਰਨ ਅਨੇਕਾਂ ਹੀ ਹਿੰਦੂ ਸਿਖ ਔਰਤਾਂ ਪਾਕਿਸਤਾਨ ਵਿਚ ਰਹਿ ਗਈਆਂ ਸਨ। ਪੂਰਬੀ ਤੇ ਪੱਛਮੀ ਪੰਜਾਬ ਦੀਆਂ ਸਰਕਾਰਾਂ ਨੇ ਗਵਾਚੀਆਂ ਔਰਤਾਂ ਨੂੰ ਲੱਭਣ ਲਈ ਮਹਿਕਮੇ ਤਾਂ ਖੋਲ੍ਹੇ ਹੋਏ ਸਨ, ਪਰ ਪਾਕਿਸਤਾਨ ਦੇ ਆਜ਼ਾਦ ਕਸ਼ਮੀਰ ਦੇ ਇਲਾਕੇ ਤੇ ਨਾਲ ਦੇ ਜ਼ਿਲ੍ਹਿਆਂ ਵਿਚ ਹਿੰਦੁਸਤਾਨੀ ਅਫ਼ਸਰਾਂ ਨੂੰ ਜਾਣ ਦੀ ਆਗਿਆ ਨਹੀਂ ਸੀ, ਪਾਕਿਸਤਾਨ ਤੇ ਹਿੰਦੁਸਤਾਨ ਦੀਆਂ ਫ਼ੌਜਾਂ ਕਸ਼ਮੀਰ ਵਿਚ ਤਣੀਆਂ ਖੜੀਆਂ ਸਨ ਤੇ ਪਾਕਿਸਤਾਨ ਸਰਕਾਰ ਨੇ ਇਨ੍ਹਾਂ ਇਲਾਕਿਆਂ ਨੂੰ ਜੰਗ ਦਾ ਖੇਤਰ ਹੋਣ ਦਾ ਐਲਾਨ ਕੀਤਾ ਹੋਇਆ ਸੀ।

ਇਸ ਰਾਜਸੀ ਗੜਬੜ ਤੋਂ ਫ਼ਾਇਦਾ ਉਠਾਂਦੇ ਹੋਇਆਂ ਬਹੁਤ ਸਾਰੇ ਮੁਸਲਮਾਨ, ਜਿਨ੍ਹਾਂ ਕੋਲ ਹਿੰਦੂ ਸਿਖ ਔਰਤਾਂ ਸਨ ਉਹ ਅਜ਼ਾਦ ਕਸ਼ਮੀਰ, ਜਾਂ ਪੱਛਮੀ ਪੰਜਾਬ ਦੇ ਉਹ ਜ਼ਿਲ੍ਹੇ ਜਿਹੜੇ ਕਸ਼ਮੀਰ ਦੇ ਨਾਲ ਲੱਗਦੇ ਸਨ, ਵਿਚ ਜਾ ਬੈਠੇ ਸਨ ਤਾਂ ਜੁ ਸਰਕਾਰੀ ਕਰਮਚਾਰੀ ਤੇ ਪੁਲੀਸ ਉਨ੍ਹਾਂ ਕੋਲੋਂ ਹਿੰਦੂ ਔਰਤਾਂ ਤੇ ਬੱਚਿਆਂ ਬਾਰੇ ਪੁੱਛ-ਗਿੱਛ ਨਾ ਕਰੇ। ਜਦੋਂ ਅਕਾਲੀ ਚਕ੍ਰ ਕੌਰ ਸਿੰਘ[1] ਹੁਰਾਂ ਨੇ ਕਸ਼ਮੀਰ ਦੇ ਬੱਚੇ ਤੇ ਔਰਤਾਂ ਕੱਢਣ ਦਾ ਉਪਰਾਲਾ ਕੀਤਾ, ਉਸ ਸਮੇਂ ਸਰਕਾਰੀ

---

1. ਅਕਾਲੀ ਚੱਕ੍ਰ ਕੌਰ ਸਿੰਘ ਦਾ ਜਨਮ 1892 ਈਸਵੀ, 20 ਵਿਸਾਖ, ਪਿੰਡ ਅਵੇੜਾ ਚਕਾਰ, ਤਹਿਸੀਲ ਉੜੀ, ਜ਼ਿਲ੍ਹਾ ਮੁਜ਼ੱਫਰਾਬਾਦ (ਕਸ਼ਮੀਰ) ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਸਰਦਾਰ ਸੂਬਾ ਸਿੰਘ ਤੇ ਮਾਤਾ ਦਾ ਨਾਮ ਤੁਲਸ ਕੌਰ ਸੀ ਤੇ ਆਪ ਦਾ ਬਚਪਨ ਦਾ ਨਾਮ ਲਛਮਨ ਸਿੰਘ ਸੀ। ਜਦੋਂ ਆਪ ਜ਼ਰਾ ਵੱਡੇ ਹੋਏ ਤਾਂ ਮਾਤਾ ਪਿਤਾ ਨੇ ਆਪ ਨੂੰ ਮੌਲਵੀ ਕੋਲ ਪੜ੍ਹਨੇ ਪਾ ☛

ਪੱਧਰ 'ਤੇ ਕਸ਼ਮੀਰ ਦੀ ਜੰਗ ਕਰਕੇ ਔਰਤਾਂ ਕੱਢਣ ਦਾ ਕੰਮ ਅਮਲੀ ਰੂਪ ਵਿਚ ਬੰਦ ਸੀ। ਸੋ ਅਕਾਲੀ ਜੀ ਦੀ ਸੇਵਾ ਹਰ ਪਾਸਿਓਂ ਅਤੇ ਹਰ ਦ੍ਰਿਸ਼ਟੀਕੋਨ ਤੋਂ ਸ਼ਲਾਘਾਯੋਗ ਸੀ।

ਮੁਜ਼ੱਫਰਾਬਾਦ ਦੇ ਜ਼ਿਲ੍ਹੇ ਵਿਚ ਕਬਾਇਲੀਆਂ ਦੇ ਹਮਲੇ ਕਰਕੇ ਬਹੁਤ ਜ਼ਿਆਦਾ ਮਾਰ-ਧਾੜ ਹੋਈ। ਬਹੁਤ ਸਾਰੇ ਹਿੰਦੂ ਤੇ ਸਿਖ ਪਰਵਾਰ ਇਸ ਇਲਾਕੇ ਦੇ ਸ਼ਹੀਦ ਹੋ ਗਏ ਤੇ ਕਈਆਂ ਦੇ ਪਰਵਾਰ ਜਾਂ ਤਾਂ ਅਗ਼ਵਾ ਕਰ ਲਏ ਗਏ, ਜਾਂ ਕੁਝ ਬੱਚੇ ਤੇ ਔਰਤਾਂ ਅਮੋਰ ਕੈਂਪ, ਜ਼ਿਲ੍ਹਾ ਮੁਜ਼ੱਫ਼ਰਾਬਾਦ ਵਿਚ ਰਖੇ ਗਏ। ਇਨ੍ਹਾਂ ਔਰਤਾਂ ਨੂੰ ਕੱਢਣ ਵਾਸਤੇ ਕੋਈ ਭਾਰਤੀ ਸਰਕਾਰੀ ਕਰਮਚਾਰੀ ਉਥੇ ਨਹੀਂ ਸੀ ਪਹੁੰਚ ਸਕਦਾ ਤੇ ਆਪਣੇ ਆਪ ਪਾਕਿਸਤਾਨ ਸਰਕਾਰ ਇਨ੍ਹਾਂ ਬੱਚੀਆਂ ਨੂੰ ਉਸ ਵਕਤ ਤਕ ਭੇਜਣਾ ਨਹੀਂ ਚਾਹੁੰਦੀ ਸੀ ਜਦ ਤਕ ਉਹਨਾਂ ਨੂੰ ਹਿੰਦ ਦੇ ਕੈਂਪ ਵਿਚੋਂ ਇਤਨੀਆਂ ਔਰਤਾਂ ਬਰਾਮਦ ਨਾ ਹੋ ਜਾਣ। ਉਸ ਵੇਲੇ ਹਿੰਦ ਤੇ ਪਾਕਿਸਤਾਨ ਵਿਚੋਂ ਔਰਤਾਂ ਕੱਢਣ ਦਾ ਕੰਮ ਆਮ ਤੌਰ 'ਤੇ ਤਬਾਦਲੇ ਨਾਲ ਹੀ ਹੁੰਦਾ ਸੀ। ਇਸ ਤੋਂ ਇਲਾਵਾ ਅਮੋਰ ਕੈਂਪ ਦੇ ਬੱਚੇ ਬੱਚੀਆਂ ਤੇ ਇਸਤ੍ਰੀਆਂ ਕੋਲੋਂ, ਇਹ ਦੱਸ ਕੇ ਕਿ ਕੋਈ ਸਿਖ ਤੇ ਉਹਨਾਂ ਦਾ ਸਨਬੰਧੀ ਜੀਉਂਦਾ ਨਹੀਂ ਹੈ, ਇਹ ਧੋਖੇ ਨਾਲ ਲਿਖਵਾ ਲਿਆ ਗਿਆ ਸੀ ਕਿ ਉਹ ਪਾਕਿਸਤਾਨ ਹੀ ਰਹਿਣਾ ਚਾਹੁੰਦੀਆਂ ਹਨ। ਇਸ ਤਰ੍ਹਾਂ ਅਮੋਰ ਕੈਂਪ ਦੀਆਂ ਔਰਤਾਂ ਦੇ ਕੱਢਣ ਦਾ ਕੋਈ ਪ੍ਰਬੰਧ ਨਹੀਂ ਸੀ ਤੇ ਉਹ ਪਿਛਲੇ ਚਾਰ ਸਾਲਾਂ ਤੋਂ ਕੈਂਪ ਵਿਚ ਕੈਦ ਸਨ ਤੇ ਉਹਨਾਂ ਦੀ ਹਾਲਤ ਬਹੁਤ ਭੈੜੀ ਸੀ।

ਆਪ 1951 ਵਿਚ ਹਿੰਦ ਵਿਚ ਆਏ, ਪਾਕਿਸਤਾਨ ਦੇ ਗੁਡਵਿਲ ਮਿਸ਼ਨ ਨੂੰ ਮਿਲੇ ਤੇ ਕਸ਼ਮੀਰ ਤੇ ਜੰਮੂ ਦੀਆਂ ਗਵਾਚੀਆਂ ਔਰਤਾਂ ਤੇ ਬੱਚੇ ਬੱਚੀਆਂ ਨੂੰ ਕੱਢਣ ਲਈ ਸਹਾਇਤਾ ਮੰਗੀ। ਉਸ ਗੁਡਵਿਲ ਮਿਸ਼ਨ ਵਿਚ ਆਏ ਇੰਸਪੈਕਟਰ ਜਨਰਲ ਪੁਲੀਸ ਨੇ ਆਪ ਨੂੰ ਸਹਾਇਤਾ ਦੇਣ ਦਾ ਬਚਨ ਦੇ ਦਿਤਾ।

ਆਪ ਲਾਹੌਰ ਚਲੇ ਗਏ ਤੇ ਸਭ ਥਾਵਾਂ 'ਤੇ ਚਿੱਠੀਆਂ ਪਾ ਦਿਤੀਆਂ ਕਿ ਗਵਾਚੇ ਬੱਚੇ ਤੇ ਔਰਤਾਂ ਦੇ ਪਤੇ ਉਹਨਾਂ ਨੂੰ ਭੇਜੇ ਜਾਣ। ਇਸ ਤਰ੍ਹਾਂ ਉਨ੍ਹਾਂ ਨੇ ਪਾਕਿਸਤਾਨ ਦੀ ਪੁਲੀਸ ਨਾਲ ਲੈ ਕੇ ਬਹੁਤ ਦੂਰ ਦੂਰ ਥਾਵਾਂ 'ਤੇ ਜਾ ਕੇ ਔਰਤਾਂ ਤੇ ਬੱਚੇ ਲੱਭੇ ਅਤੇ ਉਹਨਾਂ ਨੂੰ ਹਿੰਦ ਵਿਚ ਪਹੁੰਚਾਇਆ। ਦੂਸਰੇ ਤੇ ਤੀਸਰੇ ਫੇਰੇ ਵਿਚ ਆਪ ਅਮੋਰ ਕੈਂਪ ਦੇ 1200 ਬੱਚੇ ਤੇ ਔਰਤਾਂ ਕੱਢਣ ਵਿਚ ਕਾਮਯਾਬ ਹੋ ਗਏ।

ਅਮੋਰ ਕੈਂਪ ਦੇ ਕਮਾਂਡਰ ਦੀ ਲੜਕੀ ਬੀਬੀ 'ਕੁਲਜ਼ਮ ਅਖ਼ਤਰ' ਸ੍ਰੀਨਗਰ (ਕਸ਼ਮੀਰ) ਹਿੰਦ ਵਿਚ ਆਪਣੀ ਭੈਣ ਕੋਲ ਰਹਿ ਗਈ ਸੀ। ਉਹ ਚਾਹੁੰਦਾ ਸੀ ਕਿ ਉਸ ਨੂੰ ਕਿਸੇ ਤਰੀਕੇ ਨਾਲ ਪਾਕਿਸਤਾਨ ਮੰਗਵਾ ਸਕੇ। ਜਿਸ ਤਰ੍ਹਾਂ ਆਜ਼ਾਦ ਕਸ਼ਮੀਰ ਵਿਚੋਂ ਕੋਈ ਮੁਸਲਮਾਨ

---

☛ ਦਿੱਤਾ, ਜਿਥੋਂ ਕਿ ਆਪ ਨੇ ਉਰਦੂ, ਫ਼ਾਰਸੀ ਜ਼ਬਾਨਾਂ ਸਿਖੀਆਂ। ਅਠਾਰਾਂ ਸਾਲ ਦੀ ਅਵਸਥਾ ਤਕ ਪਿੰਡ ਹੀ ਰਹੇ ਤੇ ਫੇਰ ਰਾਵਲਪਿੰਡੀ ਤੇ ਲਾਹੌਰ ਤੋਂ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਆ ਗਏ। ਇਨ੍ਹਾਂ ਦੀ ਬਿਰਤੀ ਪਾਠ ਤੇ ਸਿਮਰਨ ਵਿਚ ਬਹੁਤ ਜੁੜਦੀ ਸੀ; ਸੋ ਆਪ ਸ੍ਰੀ ਅੰਮ੍ਰਿਤਸਰ ਇਸ਼ਨਾਨ ਕਰ ਕੇ ਪਰਕਰਮਾ ਵਿਚ ਚਿਤ ਜੋੜ ਕੇ ਬੈਠ ਜਾਂਦੇ। ਦੇਵਨੇਤ ਨਾਲ ਸੰਤ ਰਤਨ ਸਿੰਘ ਜੀ, ਸੰਤ ਮਿਸ਼ਰਾ ਸਿੰਘ ਜੀ ਦੇ ਡੇਰੇ ਵਾਲੇ, ਇਕ ਦਿਨ ਉਥੋਂ ਲੰਘੇ ਤੇ ਇਸ ਨੌਜਵਾਨ ਨੂੰ ਸਮਾਧੀ ਵਿਚ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਉਠਾ ਕੇ ਆਪਣੇ ਡੇਰੇ ਲੈ ਗਏ। ਇਥੇ ਆਪ ਨੇ ਗੁਰਬਾਣੀ ਤੇ ਗੁਰਮਤਿ ਗਿਆਨ ਪ੍ਰਾਪਤ ਕੀਤਾ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਪਿਛੋਂ ਆਪ ਦਾ ਨਾਮ ਚਕ੍ਰ ਕੌਰ ਸਿੰਘ ਹੋ ਗਿਆ। ਆਪ ਨੇ ਬਹੁਤ ਸੇਵਾ ਕੀਤੀ। ਆਪ ਦਾ ਦੇਹਾਂਤ 21 ਨਵੰਬਰ 1954 ਨੂੰ ਹੋਇਆ।

ਹਿੰਦ ਵਿਚ ਨਹੀਂ ਸੀ ਆ ਸਕਦਾ, ਉਸੇ ਤਰ੍ਹਾਂ ਸ੍ਰੀਨਗਰ ਤੋਂ ਕੋਈ ਪਾਕਿਸਤਾਨ ਨਹੀਂ ਸੀ ਜਾ ਸਕਦਾ। ਜਦੋਂ ਅਕਾਲੀ ਜੀ ਅਮੌਰ ਕੈਂਪ ਦੀਆਂ ਅਨਾਥ ਬੱਚੀਆਂ ਨੂੰ ਕੱਢਣ ਦਾ ਯਤਨ ਕਰ ਰਹੇ ਸਨ ਤਾਂ ਕੈਂਪ ਦੇ ਕਮਾਂਡਰ ਮਿ: ਸਾਬਰ ਨੇ ਕੁਲਜ਼ਮ ਅਖ਼ਤਰ ਬਾਰੇ ਅਕਾਲੀ ਜੀ ਨੂੰ ਲਿਖਿਆ। ਅਕਾਲੀ ਜੀ ਨੇ ਕੁਲਜ਼ਮ ਨੂੰ ਹਿੰਦ ਵਿਚੋਂ ਲਿਜਾ ਕੇ ਪਾਕਿਸਤਾਨ ਪਹੁੰਚਾਉਣ ਦਾ ਵਾਅਦਾ ਕੀਤਾ, ਪਰ ਨਾਲੋ ਨਾਲ ਹੀ ਆਪ ਸਾਬਰ ਸਾਹਿਬ ਨੂੰ ਜਲਦੀ ਤੋਂ ਜਲਦੀ ਅਮੌਰ ਕੈਂਪ ਦੀਆਂ ਬੱਚੀਆਂ ਹਿੰਦ ਭੇਜਣ ਦੀ ਤਾਕੀਦ ਕਰਦੇ ਰਹੇ। ਆਪ ਨੇ ਕੁਲਜ਼ਮ ਦਾ ਪਰਮਿਟ ਬੜੀ ਮੁਸ਼ਕਿਲ ਨਾਲ ਬਣਵਾਇਆ। ਜਦੋਂ ਪਰਮਿਟ ਬਣ ਗਿਆ ਤਾਂ ਅਕਾਲੀ ਜੀ ਉਸ ਨੂੰ ਸ੍ਰੀਨਗਰ ਤੋਂ ਲੈ ਕੇ ਜਲੰਧਰ ਆਏ ਤਾਂ ਜੁ ਪਾਕਿਸਤਾਨ ਦੇ ਡਿਪਟੀ ਹਾਈ ਕਮਿਸ਼ਨਰ ਦੇ ਦਫ਼ਤਰ ਵਿਚੋਂ ਇਜਾਜ਼ਤ ਲੈ ਕੇ ਬੱਚੀ ਨੂੰ ਲਾਹੌਰ ਪਹੁੰਚਾ ਦੇਣ।

ਪਰਮਿਟ ਲੈਣ ਪਿਛੋਂ ਅਕਾਲੀ ਜੀ ਨੇ 14 ਜੁਲਾਈ 1951 ਨੂੰ ਇਕ ਚਿੱਠੀ ਉਸ ਦੇ ਪਿਤਾ ਸਾਬਰ ਸਾਹਿਬ ਕਮਾਂਡਰ ਅਮੌਰ ਕੈਂਪ ਨੂੰ ਲਿਖੀ ਤੇ ਉਸ ਵਿਚ ਲਿਖਿਆ:

> ਮੈਂ ਸ੍ਰੀਨਗਰ 9 ਜੁਲਾਈ ਕੋ ਪਹੁੰਚ ਗਿਆ ਥਾ, ਔਰ ਆਪ ਕੀ ਦੁਖ਼ਤਰੇ ਨੇਕ-ਅਖ਼ਤਰ ਕੁਲਜ਼ਮ ਅਖ਼ਤਰ ਵ ਦਾਮਾਦ ਪ੍ਰੋਫ਼ੈਸਰ ਮੁਹੰਮਦ ਅਮੀਨ ਸਾਹਿਬ ਨੀਜ਼ ਆਪ ਕੀ ਬੜੀ ਦੁਖ਼ਤਰ ਸਾਹਿਬਾ ਕੇ ਘਰ ਜਾ ਕਰ ਨਿਆਜ਼ ਹਾਸਲ ਕੀ....ਮੁਕੱਰਰ ਅਰਜ਼ ਹੈ ਕਿ ਮੇਰੀ ਪਹਿਲੀ ਗੁਜ਼ਾਰਸ਼ ਕੇ ਮੁਤਾਬਕ ਆਪ ਜ਼ਰੂਰ ਲੜਕੀਓਂ ਔਰ ਲੜਕੋਂ ਕੋ, ਜੋ ਲਾਵਾਰਿਸ ਹੈਂ, ਔਰ ਜਿਨਕੀ ਗੁਜ਼ਾਰਸ਼ ਮੈਨੇ ਪਹਿਲੇ ਲਿਸਟ ਬਨਾ ਕਰ ਕੀ ਹੈ, ਉਨ ਕੋ ਪਹਿਲੇ ਡਰਾਫਟ ਮੇਂ ਰਵਾਨਾ ਕਰ ਕੇ ਮਸ਼ਕੂਰ ਫੁਰਮਾਵੇਂ। ਮੁਝੇ ਉਮੀਦ ਵਾਸਕ ਹੈ ਕਿ ਆਪ ਬਜਾਏ ਦੋ ਸੌ ਨਫਰੀ ਕੇ ਤੀਨ ਸੌ ਨਫਰੀ ਰਵਾਨਾ ਫੁਰਮਾ ਕਰ ਮਸ਼ਕੂਰ ਫੁਰਮਾਵੇਂਗੇ.....।

ਇਸ ਚਿੱਠੀ ਦੇ ਜਵਾਬ ਵਿਚ ਸਾਬਰ ਨੇ ਮੁਜ਼ੱਫਰਾਬਾਦ ਤੋਂ ਅਕਾਲੀ ਜੀ ਨੂੰ ਉੱਤਰ ਦਿਤਾ ਜੋ 21 ਜੁਲਾਈ 1951 ਦੀ ਲਿਖਤ ਹੈ, ਉਸ ਦੇ ਲਫ਼ਜ਼ ਹਨ:

> ਦਲੇਰੇ ਕੌਮ ਗਿਆਨੀ ਸਾਹਿਬ ਸਤਿ ਸ੍ਰੀ ਅਕਾਲ।
>
> ਯਾਦਆਵਰੀ ਕਾ ਸ਼ੁਕਰੀਆ। ਉਨ ਜਜ਼ਬਾ-ਏ-ਨੇਕ ਨੀਯਤੀ ਕਾ ਜੋ ਆਪ ਕੋ ਗੁਰੂ ਸੇ ਵਿਰਸਾ ਮੇਂ ਮਿਲਾ ਹੈ, ਕਾਸ਼, ਕਿ ਯਿਹ ਜਜ਼ਬਾ ਅਵਾਮ ਮੇਂ ਹੋਤਾ ਤੋ ਤਮਾਮ ਫ਼ਸਾਦਾਤ ਕੀ ਬੇਖ਼ਕੁਨੀ ਹੋ ਜਾਤੀ। ਆਪ ਕੋ ਏਕ ਗ਼ਲਤ ਫਹਿਮੀ ਹੈ, ਆਪ ਕਾ ਖ਼ਿਆਲ ਹੈ ਕਿ ਮੈਂ ਕਿਸੀ ਇਵਜ਼ ਮੁਆਵਜ਼ਾ ਮੇਂ ਕੋਈ ਐਸਾ ਸਲੂਕ ਕਰ ਰਹਾ ਹੂੰ, ਹਰਗਿਜ਼ ਨਹੀਂ, ਬਲਕਿ ਮੇਰੀ ਆਖੋਂ ਕੇ ਆਗੇ ਹਰ ਵਕਤ ਮੇਰੇ ਮੁਰਸ਼ਿਦ ਹਜ਼ਰਤ ਮੁਹੰਮਦ ਕੀ ਤਾਅਲੀਮ ਹੈ ਕਿ ਬਨੀ ਨੌਅ ਇਨਸਾਨ ਸੇ ਹਮਦਰਦੀ ਕਰੋ ਔਰ ਹਰ ਜ਼ਾਲਮ ਕਾ ਮੁਕਾਬਲਾ ਕਰੋ......। ਕੁਲਜ਼ਮ ਕਾ ਪਰਮਿਟ ਬਨਾਨੇ ਕਾ ਸ਼ੁਕਰੀਆ। ਉਸ ਕਾ ਆਪ ਕੇ ਸਾਥ ਆਨਾ ਮੁਝੇ ਹਰ ਤਰ੍ਹਾ ਇਤਮੀਨਾਨ ਦੇ ਰਹਾ ਹੈ। ਵੋਹ ਆਪ ਕੀ ਲੜਕੀ ਹੈ। ਅੰਮ੍ਰਿਤਸਰ ਸੇ ਆਗੇ ਆਨਾ ਹੈ, ਉਨ ਕੇ ਲੀਏ ਖਤ ਅਰਸਾਲ ਹੈ ਵੋਹ ਉਨ ਤਕ ਲੇ ਜਾਏਂ ਆਪ ਕੀ (ਕੈਂਪ ਕੀ) ਲੜਕੀਆਂ ਮੇਰੀ ਅਪਨੀ ਲੜਕੀਆਂ ਹੈਂ। ਉਨ ਕੋ ਮੈਂ ਹਰ ਏਕ ਕੋ ਅਪਨੀ ਮਾਂ, ਬਹਿਨ ਬੱਚੀ ਖ਼ਿਆਲ ਕਰਤਾ ਹੂੰ। ਔਰ ਫਿਰ ਮੁਝੇ ਮੇਰੇ ਨਬੀ ਕਾ ਹੁਕਮ ਹੈ ਕਿ ਜਬ ਗ਼ੈਰ ਕੌਮ ਹਮਾਰੀ ਪਨਾਹ ਮੇਂ ਆਏ ਉਸ ਕੋ ਅਪਨੇ ਪਰੋਂ ਕੇ ਨੀਚੇ ਅਮਨ ਦੋ। ਮੈਂ ਦੀਗਰ ਅਫ਼ਰਾਦ ਕੇ ਨਿਕਲਵਾਨੇ ਕੀ ਕੋਸ਼ਿਸ਼ ਭੀ ਕਰ ਰਹਾ ਹੂੰ, ਆਪ ਮੁਤਮਈਨ ਰਹੇਂ। ਆਪ ਕੀ ਲੜਕੀਆਂ ਰਸੀਦ ਲੇਕਰ ਆਨੇ ਵਾਲੇ ਡਰਾਫਟ ਮੇਂ ਆ ਜਾਵੇਂਗੀ, ਮਗਰ ਯਿਹ ਕਾਮ ਊਪਰ ਵਾਲੋਂ ਕਾ ਹੈ, ਮੇਰਾ

ਸਿਰਫ਼ ਰਵਾਨਾ ਕਰਨਾ ਹੈ। ਮੈਂ ਸ਼ੁਕਰਗੁਜ਼ਾਰ ਹੂੰ ਕਿ ਆਪ ਮੇਰੇ ਬੱਚੋਂ ਸੇ ਮਿਲੇ ਔਰ ਵੋਹ ਆਪ ਕੇ ਇਖ਼ਲਾਸ ਕੀ ਅਜ਼ਹਦ ਤਾਰੀਫ਼ ਕਰ ਰਹੇ ਹੈਂ, ਮਗਰ ਉਨ੍ਹੇਂ ਕਿਆ ਮਾਲੂਮ ਕਿ ਅਕਾਲੀ ਚਕ੍ਰ ਕੌਰ ਸਿੰਘ ਕੌਨ ਹੈ, ਯਿਹ ਤੋ ਮੈਂ ਯਾ ਮੇਰੇ ਵਾਲਦ ਮਾਜਦ ਜਾਨਤੇ ਥੇ।.....

—ਮੁਹੰਮਦ ਸਾਬਰ

ਬੜੇ ਯਤਨਾਂ ਨਾਲ ਅਕਾਲੀ ਜੀ ਨੇ ਆਪਣੇ ਪਾਕਿਸਤਾਨ ਦੇ ਦੂਜੇ ਅਤੇ ਤੀਜੇ ਫੇਰੇ ਵਿਚ ਅਮੋਰ ਕੈਂਪ ਦੀਆਂ ਸਭ ਬੀਬੀਆਂ ਨੂੰ ਭਾਰਤ ਵਿਚ ਲੈ ਆਂਦਾ।

ਅਕਾਲੀ ਜੀ ਦੀ ਪਾਕਿਸਤਾਨ ਯਾਤਰਾ ਦੀ ਡਾਇਰੀ ਇਕ ਕੀਮਤੀ ਖਰੜਾ ਹੈ ਜਿਹੜਾ ਕਿ ਉਸ ਸਮੇਂ ਦੇ ਹਾਲਾਤ 'ਤੇ ਚਾਨਣਾ ਪਾਉਂਦਾ ਹੈ ਤੇ ਦੱਸਦਾ ਹੈ ਕਿ ਕਿਨ੍ਹਾਂ ਜਾਨ-ਹੂਲਵੇਂ ਯਤਨਾਂ ਨਾਲ ਅਕਾਲੀ ਜੀ ਨੇ ਹਿੰਦੂ ਸਿਖ ਇਸਤ੍ਰੀਆਂ ਤੇ ਬੱਚਿਆਂ ਨੂੰ ਕੱਢਿਆ।

ਖ਼ਾਨ ਜੀ (ਪੁਲੀਸ ਅਫ਼ਸਰ) ਜਿਹਲਮ ਦਾ ਰਹਿਣ ਵਾਲਾ ਸੀ, ਇਸ ਲਈ ਜਿਹਲਮ ਠਹਿਰੇ ਤੇ ਅਕਾਲੀ ਜੀ ਨੇ ਕਿਹਾ, "ਜੀ ਹੁਣ ਦਰਿਆ ਤੇ ਲੈ ਚੱਲੋ। ਜਾਂ ਅਸੀਂ ਗਏ, ਮੇਰੀਆਂ ਅੱਖਾਂ 'ਚੋਂ ਅੱਥਰੂ ਆਪ-ਮੁਹਾਰੇ ਤੁਰ ਪਏ। ਆਲੇ ਦੁਆਲੇ ਜਿਹਲਮ ਦੇ ਕਿਨਾਰੇ ਕਈ ਪਿੰਜਰ ਅਜੇ ਤਕ ਰੁੱਖਾਂ ਨਾਲ ਅੜੇ ਪਏ ਸਨ। ਮੈਂ ਅੱਗੇ ਹੀ ਸੋਚ ਰਿਹਾ ਸਾਂ ਕਿ ਸਾਡੇ ਵੀਰਾਂ ਦੀਆਂ ਲਾਸ਼ਾਂ ਇਥੇ ਆ ਕੇ ਲੱਗੀਆਂ ਹੋਣਗੀਆਂ। ਹੁਣ ਸਬੂਤ ਭੀ ਮਿਲ ਗਿਆ, ਫੇਰ ਕੀ ਸ਼ੰਕਾ। ਮੈਂ ਇਕ ਦੋ ਅਸਤੀਆਂ ਨਾਲੋਂ ਕੜੇ ਲਾਹ ਕੇ ਚੁੰਮੇ ਤੇ ਪਾਸ ਰੱਖ ਲਏ ਪਰ ਹਾਲਤ ਬਹੁਤ ਖ਼ਰਾਬ ਹੋ ਗਈ, ਮੈਂ ਤ੍ਰੇਲੀਓ ਤ੍ਰੇਲੀ ਹੋ ਗਿਆ ਤੇ ਬੈਠ ਗਿਆ। ਮੈਂ ਦੋ ਘੁੱਟ ਪਾਣੀ ਪੀਤਾ, ਪਰ ਦਿਲ ਇਹੋ ਕਹੇ ਕਿ ਨਾ ਪੀ, ਇਹ ਤਾਂ ਤੇਤੀ ਹਜ਼ਾਰ ਸ਼ਹੀਦਾਂ ਦਾ ਲਹੂ ਹੈ। ਉਹ ਤਾਂ ਧਰਮ, ਸਿੱਖੀ, ਦੇਸ ਕੌਮ ਗ਼ੈਰਤ ਲਈ ਸ਼ਹੀਦ ਹੋ ਕੇ ਮਹਾਨ ਪਵਿਤਰ ਹੋ ਗਏ ਹਨ।"

ਅਕਾਲੀ ਜੀ ਦਾ ਚਾਰ ਸਾਲਾਂ ਬਾਅਦ ਇਨਸਾਨੀ ਪਿੰਜਰਾਂ ਦਾ ਵਰਣਨ ਬਹੁਤ ਮਹਾਨਤਾ ਰਖਦਾ ਹੈ। ਜੇਕਰ ਚਾਰ ਸਾਲ ਪਿਛੋਂ ਵੀ ਲਾਸ਼ਾਂ ਦੇ ਸਬੂਤ ਮਿਲ ਸਕਦੇ ਸਨ, ਤਾਂ ਉਸ ਦੁਰਘਟਨਾ ਵੇਲੇ ਦੇ ਹਾਲਾਤ ਦਾ ਅੰਦਾਜ਼ਾ ਲਾਉਣਾ ਔਖਾ ਨਹੀਂ।

ਅਕਾਲੀ ਜੀ ਨੇ ਡਾਇਰੀ ਭਾਵੇਂ ਸੰਖੇਪ ਪਰ ਜਜ਼ਬੇ ਤੇ ਹੁੱਬ ਨਾਲ ਲਿਖੀ ਹੈ। ਉਨ੍ਹਾਂ ਦਾ ਵਿਅਕਤੀਤਵ ਇਸ ਲਿਖਤ ਵਿਚੋਂ ਡੁਲ੍ਹ ਡੁਲ੍ਹ ਪੈਂਦਾ ਹੈ। ਸਿੱਖੀ ਪਿਆਰ, ਗੁਆਚੇ ਭੈਣਾਂ, ਭਰਾਵਾਂ ਲਈ ਦਰਦ ਤੇ ਹੁੱਬ ਅਤੇ ਸਾਹਿਤਕ ਰੁਚੀ, ਕੁਦਰਤ ਲਈ ਪਿਆਰ, ਵਤਨ ਦੀ ਯਾਦ ਤੇ ਉਸ ਦਾ ਅਨੁਭਵ ਇਸ ਲਿਖਤ ਦੇ ਵਿਸ਼ੇਸ਼ ਗੁਣ ਹਨ।

12

# ਪੰਜਾਬ ਦਾ ਬਟਵਾਰਾ—ਇਕ ਮੁਲਾਂਕਣ

ਇੰਗਲੈਂਡ ਵਿਚ ਜਦੋਂ ਵੀ ਮੈਂ ਕਿਸੇ ਮਹੱਤਵਪੂਰਨ ਵਿਅਕਤੀ ਨੂੰ ਮਿਲਿਆ, ਮੈਂ ਪੁੱਛਦਾ ਰਿਹਾ ਕਿ ਸੱਤਾ ਬਦਲੀ ਵੇਲੇ ਸਿੱਖਾਂ ਦੀਆਂ ਜ਼ਿਆਦਾ ਗੱਲਾਂ ਕਿਉਂ ਨਹੀਂ ਮੰਨੀਆਂ ਗਈਆਂ ? ਇਸ ਪ੍ਰਸ਼ਨ ਦੇ ਵੱਖ ਵੱਖ ਉੱਤਰ ਮਿਲਦੇ ਸਨ। ਡਾਕਟਰ ਮੋਰਸ ਜੈਨਜ਼ ਜੋ ਲਾਰਡ ਮਾਊਂਟਬੇਟਨ ਦੇ ਸਟਾਫ਼ ਵਿਚ ਸੀ ਤੇ ਜਿਸ ਨੇ ਬਟਵਾਰੇ ਦੇ ਅਸਲ ਹਾਲਾਤ ਨੇੜਿਉਂ ਵੇਖੇ ਸਨ, ਨੇ ਕਿਹਾ, "ਵੀ.ਪੀ. ਮੈਨਨ, ਸਰਦਾਰ ਪਟੇਲ ਨਾਲ ਸੰਪਰਕ ਰੱਖਦਾ ਸੀ ਤੇ ਕਾਂਗਰਸ ਦ੍ਰਿਸ਼ਟੀਕੋਨ ਨੂੰ ਇੰਨੀ ਚੰਗੀ ਤਰ੍ਹਾਂ ਸਮਝਦਾ ਸੀ ਤੇ ਧਿਆਨ ਰੱਖਦਾ ਸੀ ਕਿ ਮਾਊਂਟਬੇਟਨ ਦੀ ਹਰ ਤਜਵੀਜ਼ ਕਾਂਗਰਸ ਨੂੰ ਪ੍ਰਵਾਨ ਹੀ ਹੁੰਦੀ। ਲਾਰਡ ਇਸਮੇਂ ਤੇ ਜਾਰਜ ਏਬਲ ਮੁਸਲਿਮ ਲੀਗ ਦੇ ਨਾਲ ਸੰਪਰਕ ਰੱਖਦੇ ਸਨ ਤੇ ਮੁਸਲਿਮ ਲੀਗ ਦਾ ਦ੍ਰਿਸ਼ਟੀਕੋਨ ਵਾਇਸਰਾਏ ਨੂੰ ਸਮਝਾ ਦਿੰਦੇ ਸਨ। ਸਿੱਖਾਂ ਨਾਲ ਸੰਪਰਕ ਰੱਖਣ ਵਾਲਾ ਮਾਊਂਟਬੇਟਨ ਦੇ ਸਟਾਫ਼ ਵਿਚ ਕੋਈ ਨਹੀਂ ਸੀ।" ਸਰ ਫਰਾਂਸਿਸ ਮੂਡੀ ਨੇ ਕਿਹਾ ਕਿ ਸਿੱਖਾਂ ਨਾਲ ਕੋਈ ਉੱਘਾ ਜਾਂ ਪਦਵੀ ਵਾਲਾ ਅੰਗਰੇਜ਼ ਨਹੀਂ ਸੀ ਜਿਸ ਕਰਕੇ ਉਨ੍ਹਾਂ ਦਾ ਪੱਖ ਨਹੀਂ ਪੂਰਿਆ ਗਿਆ। ਮੈਂ ਕਿਹਾ ਕਿ ਮੇਜਰ ਸ਼ਾਰਟ ਅਤੇ ਸਰ ਪੈਂਡਰਲ ਮੂਨ ਸਿੱਖਾਂ ਦੀ ਸਥਿਤੀ ਨੂੰ ਸਮਝਦੇ ਸਨ। ਉਸ ਦਾ ਉੱਤਰ ਸੀ ਕਿ ਇਹ ਦੋਵੇਂ ਛੋਟੇ ਆਦਮੀ ਸਨ। ਵੱਡੀ ਪਦਵੀ ਵਾਲੇ ਨਹੀਂ ਸਨ। ਮੇਰਾ ਨਿਸਚਾ ਹੈ ਕਿ ਸਿਖ ਨੇਤਾਵਾਂ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ। ਮੇਜਰ ਸ਼ਾਰਟ ਨੂੰ ਵਰਤ ਕੇ ਇੰਗਲੈਂਡ ਵਿਚ ਵੀ ਉੱਚ ਪਦਵੀ ਵਾਲੇ ਅੰਗਰੇਜ਼ਾਂ ਦਾ ਅਸਰ ਰਸੂਖ਼ ਵਰਤ ਸਕਦੇ ਸਨ।

ਮਾਲਕਮ ਡਾਰਲਿੰਗ ਨੇ ਠੀਕ ਹੀ ਲਿਖਿਆ ਹੈ, "ਪੰਜਾਬ ਵਿਚ ਵਾਪਰਨ ਵਾਲੀ ਇਸ ਦੁਖਾਂਤ ਅਵਸਥਾ ਦਾ ਸਾਨੂੰ ਪਹਿਲਾਂ ਹੀ ਅਨੁਮਾਨ ਲਾ ਲੈਣਾ ਚਾਹੀਦਾ ਸੀ ਅਤੇ ਲੱਖਾਂ ਨਿਆਸਰੇ ਕਿਸਾਨਾਂ, ਜਿਨ੍ਹਾਂ ਦੀ ਭਲਾਈ ਦੇ ਅਸੀਂ ਜ਼ਿੰਮੇਵਾਰ ਸਾਂ, ਇਸ ਤਰ੍ਹਾਂ ਤਬਾਹ ਅਤੇ ਬਰਬਾਦ ਨਹੀਂ ਹੋਣ ਦੇਣਾ ਚਾਹੀਦਾ ਸੀ।" ਇਸੇ ਤਰ੍ਹਾਂ ਸਰ ਪੈਂਡਰਲ ਮੂਨ ਨੇ ਅੰਕਿਤ ਕੀਤਾ ਹੈ, "ਬਰਤਾਨਵੀ ਰਾਜ ਦੇ ਅੰਤ ਕਰਨ ਦੇ ਨਿਸ਼ਾਨੇ ਦਾ ਅਸੀਂ ਪਹਿਲਾਂ ਐਲਾਨ ਕੀਤਾ ਹੋਇਆ ਸੀ। ਇਸ ਦੀ ਪੂਰਤੀ ਸਮੇਂ ਅਚਾਨਕ ਦੇਸ਼ ਦਾ ਵੰਡਾਰਾ, ਇਕ ਕਰੋੜ ਤੋਂ ਵੱਧ ਲੋਕਾਂ ਦਾ ਜਬਰੀ ਦੇਸ਼-ਤਿਆਗ, ਦੋ ਲੱਖ ਦੇ ਲਗਪਗ ਮੌਤਾਂ, ਦੀਰਘ-ਦ੍ਰਿਸ਼ਟੀ ਅਤੇ ਨੀਤੀਵਾਨਤਾ ਦੀ ਅਣਹੋਂਦ ਅਤੇ ਅਸਫਲ ਨੀਤੀ ਦੀਆਂ ਭਾਰੀ ਦਲੀਲਾਂ ਹਨ।" ਲਾਰਡ ਸਪੈਨਸ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ, "ਸਦੀਆਂ ਦੇ ਸਬੰਧ ਦਿਨਾਂ ਵਿਚ ਤੋੜੇ ਗਏ। ਸਾਰੇ ਕੀਤੇ ਵਾਇਦੇ ਤੋੜ ਦਿਤੇ। ਇਨ੍ਹਾਂ ਸਾਰੀਆਂ ਗੱਲਾਂ ਦਾ ਕਾਰਨ ਕਾਹਲੀ ਸੀ, ਜਿਸ ਨਾਲ ਅਸਾਂ

ਭਾਰਤ ਤੋਂ ਪਿੱਛਾ ਛੁਡਾਇਆ ਹੈ। ਬਰਤਾਨਵੀ ਸਾਮਰਾਜ ਦੇ ਇਤਿਹਾਸ ਵਿਚ ਕਦੀ ਇਸ ਤਰ੍ਹਾਂ ਨਹੀਂ ਹੋਇਆ।"

ਜੇਕਰ ਲਾਰਡ ਮਾਊਂਟਬੇਟਨ ਪੰਜਾਬ ਦੀ ਸਥਿਤੀ ਨੂੰ ਹਰ ਪੱਖੋਂ ਵੇਖਦੇ ਅਤੇ ਇਸ ਦਾ ਹੱਲ ਕੱਢਣ ਦਾ ਯਤਨ ਕਰਦੇ ਤਾਂ ਉਹ ਸਿੱਖਾਂ ਸਬੰਧੀ ਮੁਸਲਿਮ ਲੀਗ ਨਾਲ ਕੋਈ ਸਮਝੌਤਾ ਕਰਾਉਣ ਵਿਚ ਸਫਲ ਹੋ ਜਾਂਦੇ। ਅਸਲ ਵਿਚ ਵਾਇਸਰਾਏ ਦੇ ਸਟਾਫ਼ 'ਚ ਕੋਈ ਆਦਮੀ ਨਹੀਂ ਸੀ ਜੋ ਪੰਜਾਬ ਦੀ ਸਥਿਤੀ ਬਾਰੇ ਜਾਣਕਾਰੀ ਰੱਖਦਾ। ਮੇਜਰ ਸ਼ਾਰਟ ਨੇ ਮੈਨੂੰ ਦੱਸਿਆ ਕਿ ਉਸ ਨੂੰ ਲਾਰਡ ਮਾਊਂਟਬੇਟਨ ਨੇ ਆਪਣਾ ਸਟਾਫ਼ ਰੱਖਣ ਸਮੇਂ ਇੰਟਰਵਿਊ 'ਤੇ ਸੱਦਿਆ ਸੀ ਪਰ ਭਰਤੀ ਨਹੀਂ ਕੀਤਾ। ਸਿਖ ਸਥਿਤੀ ਵਿਗੜਨ ਸਮੇਂ 20 ਜੁਲਾਈ ਨੂੰ ਮੇਜਰ ਸ਼ਾਰਟ ਨੂੰ ਭਾਰਤ ਲਿਆਂਦਾ ਗਿਆ, ਉਸ ਸਮੇਂ ਸਭ ਫ਼ੈਸਲੇ ਹੋ ਚੁੱਕੇ ਸਨ। ਨਿਮਨ-ਲਿਖਤ ਗੱਲਾਂ ਤੋਂ ਸੰਕੇਤ ਮਿਲਦੇ ਹਨ ਕਿ ਵਾਇਸਰਾਏ ਅਤੇ ਕਾਂਗਰਸੀ ਲੀਡਰਾਂ ਦੇ ਕਹਿਣ 'ਤੇ ਮਿਸਟਰ ਜਿਨਾਹ ਨੇ ਸਿੱਖਾਂ ਤੇ ਮੁਸਲਮਾਨਾਂ ਦੀ ਆਬਾਦੀ ਦੇ ਵਟਾਂਦਰੇ ਲਈ ਤਿਆਰ ਹੋ ਜਾਣਾ ਸੀ।

1. ਜਦੋਂ ਲਾਰਡ ਇਸਮੇਂ ਨੇ ਅਗਸਤ 1947 ਦੇ ਆਰੰਭ ਵਿਚ ਮਿਸਟਰ ਜਿਨਾਹ ਨੂੰ ਸਲਾਹ ਦਿੱਤੀ ਕਿ ਉਹ ਸਿੱਖਾਂ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਏ ਕਿ ਪਾਕਿਸਤਾਨ ਓਨਾ ਹੀ ਸਿੱਖਾਂ ਦਾ ਹੈ ਜਿੰਨਾ ਕਿ ਮੁਸਲਮਾਨਾਂ ਦਾ, ਤਾਂ ਉਸ ਨੇ ਬਿਆਨ ਦੇਣ ਤੋਂ ਇਨਕਾਰ ਕਰ ਦਿੱਤਾ।
2. ਪੱਛਮੀ ਪੰਜਾਬ ਦੇ ਗਵਰਨਰ ਸਰ ਫਰਾਂਸਿਸ ਮੂਡੀ ਦਾ ਆਪਣੇ ਗਵਰਨਰ ਜਨਰਲ ਮਿਸਟਰ ਜਿਨਾਹ ਨੂੰ ਲਿਖਣਾ ਕਿ ਮੈਂ ਹਰ ਇਕ ਨੂੰ ਦੱਸ ਰਿਹਾ ਹਾਂ ਕਿ ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕਿ ਸਿਖ ਕਿਸ ਤਰ੍ਹਾਂ ਸਰਹੱਦ ਨੂੰ ਪਾਰ ਕਰ ਕੇ ਜਾਂਦੇ ਹਨ, ਵੱਡੀ ਗੱਲ ਤਾਂ ਉਨ੍ਹਾਂ ਤੋਂ ਛੇਤੀ ਤੋਂ ਛੇਤੀ ਛੁਟਕਾਰਾ ਪ੍ਰਾਪਤ ਕਰਨ ਦੀ ਹੈ, ਸਪੱਸ਼ਟ ਕਰਦਾ ਹੈ ਕਿ ਸਿਖ ਪਾਕਿਸਤਾਨ ਵਿਚ ਨਹੀਂ ਰਹਿ ਸਕਦੇ ਸਨ।
3. ਗਿਆਨੀ ਕਰਤਾਰ ਸਿੰਘ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਕਿ ਮਿਸਟਰ ਜਿਨਾਹ ਨੇ ਸਰ ਫਰਾਂਸਿਸ ਨੂੰ ਹਦਾਇਤ ਕੀਤੀ ਸੀ ਕਿ ਸਿੱਖਾਂ ਨੂੰ ਪਾਕਿਸਤਾਨ ਵਿੱਚੋਂ ਕੱਢ ਦਿੱਤਾ ਜਾਵੇ।
4. ਮਿਸਟਰ ਜਿਨਾਹ ਆਬਾਦੀ ਦੇ ਵਟਾਂਦਰੇ ਦੇ ਅਸੂਲ ਦੇ ਹੱਕ ਵਿਚ ਸੀ ਤੇ ਕਈ ਵਾਰੀ ਇਸ ਗੱਲ ਦਾ ਐਲਾਨ ਕਰ ਚੁੱਕਾ ਸੀ।
5. ਦੂਜੇ ਪਾਸੇ ਸਿੱਖਾਂ ਦੀ ਪ੍ਰਮੁੱਖ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਨੇ ਪਾਕਿਸਤਾਨ ਵਿੱਚੋਂ ਸਿੱਖਾਂ ਦੀ ਆਬਾਦੀ ਨੂੰ ਕੱਢਣ ਦੀ ਮੰਗ ਦਾ ਮਤਾ ਪਾਸ ਕੀਤਾ ਹੋਇਆ ਸੀ ਤੇ ਗਿਆਨੀ ਕਰਤਾਰ ਸਿੰਘ ਜੋ 1947 ਵਿਚ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਸੀ, ਉਹ ਸਿੱਖਾਂ ਦੀ ਆਬਾਦੀ ਨੂੰ ਪਾਕਿਸਤਾਨ ਵਿੱਚੋਂ ਨਿਕਲਣ ਦੀ ਮੰਗ 'ਤੇ ਜ਼ੋਰ ਦੇ ਰਿਹਾ ਸੀ।

## ਪੰਡਿਤ ਜਵਾਹਰ ਲਾਲ ਨਹਿਰੂ ਅਤੇ ਕਾਂਗਰਸੀ ਨੇਤਾਵਾਂ ਦੀ ਸਿੱਖਾਂ ਵੱਲ ਬੇਰੁਖ਼ੀ

ਸਵਰਗਵਾਸੀ ਜਸਟਿਸ ਹਰਨਾਮ ਸਿੰਘ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਕਿ ਪੰਡਿਤ ਨਹਿਰੂ ਨੇ ਉਨ੍ਹਾਂ ਨੂੰ ਚਿੱਠੀ ਲਿਖੀ ਕਿ ਕਿਸੇ ਗੱਲ 'ਤੇ ਹਲਚਲ ਜਾਂ ਚਰਚਾ ਨਾ ਕਰੋ। ਜੋ ਫ਼ੈਸਲੇ ਵੀ ਹੋਏ ਹਨ ਜਾਂ ਹੋਣਗੇ, ਉਹ ਠੀਕ ਹੀ ਹਨ। ਉਸ ਵਕਤ ਚਿੱਠੀ

ਲਿਖੀ ਜਦੋਂ ਸਿਖ ਪੰਜਾਬ ਹਦਬੰਦੀ ਕਮਿਸ਼ਨ ਦੇ ਉਸ ਫ਼ੈਸਲੇ ਵਿਰੁੱਧ ਰੋਸ ਕਰ ਰਹੇ ਸਨ ਜਿਸ ਅਨੁਸਾਰ ਜ਼ੀਰਾ ਅਤੇ ਫ਼ਿਰੋਜ਼ਪੁਰ ਦੀਆਂ ਤਹਿਸੀਲਾਂ ਪਾਕਿਸਤਾਨ ਨੂੰ ਜਾਣੀਆਂ ਸਨ। ਪੰਡਿਤ ਨਹਿਰੂ ਦਾ ਭਾਵ ਇਹ ਸੀ ਕਿ ਕਿਸੇ ਤਰ੍ਹਾਂ ਸੱਤਾ-ਬਦਲੀ ਵਿਚ ਵਿਘਨ ਨਾ ਪਵੇ। ਸਿੱਖਾਂ ਨੂੰ ਭਾਵੇਂ ਨੁਕਸਾਨ ਹੋਵੇ ਭਾਵੇਂ ਲਾਭ, ਹਰ ਇਕ ਫ਼ੈਸਲੇ ਦਾ ਸੁਆਗਤ ਕੀਤਾ ਜਾਏ।

ਗਿਆਨੀ ਕਰਤਾਰ ਸਿੰਘ ਦੇ ਜ਼ੋਰ ਦੇਣ 'ਤੇ ਲਾਰਡ ਮਾਊਂਟਬੇਟਨ ਨੇ ਪੰਡਿਤ ਨਹਿਰੂ ਨੂੰ ਸਿੱਖਾਂ ਦੀਆਂ ਦੋ ਮੰਗਾਂ ਲਿਖੀਆਂ:

1. ਸਿੱਖਾਂ ਦੀ ਆਬਾਦੀ ਦਾ ਨਿਕਾਸ ਕੀਤਾ ਜਾਏ। ਜੋ ਸਿਖ ਪਾਕਿਸਤਾਨ ਵਿਚ ਰਹਿ ਜਾਣ, ਵਟਾਂਦਰੇ ਦੁਆਰਾ ਭਾਰਤ ਲਿਆਂਦੇ ਜਾਣ।
2. ਭਾਰਤ ਵਿਚ ਸਿੱਖਾਂ ਲਈ ਰਾਖਵੀਆਂ ਸੀਟਾਂ ਰੱਖੀਆਂ ਜਾਣ।

ਪੰਡਿਤ ਨਹਿਰੂ ਨੇ ਦੋਹਾਂ ਗੱਲਾਂ ਨਾਲ ਸਹਿਮਤੀ ਨਹੀਂ ਦਿੱਤੀ ਤੇ ਰੱਦ ਕਰ ਦਿੱਤੀਆਂ। ਜੇਕਰ ਪਹਿਲੀ ਗੱਲ ਵੀ ਮੰਨ ਜਾਂਦੇ ਤਾਂ ਸ਼ਾਇਦ ਐਨਾ ਨੁਕਸਾਨ ਨਾ ਹੁੰਦਾ। ਕਾਂਗਰਸ ਦਾ 1929 ਦਾ ਮਤਾ ਤੇ 1946 ਵਿਚ ਪੰਡਿਤ ਨਹਿਰੂ ਦਾ ਬਿਆਨ ਕਿ 'ਸਿਖ ਭਾਰਤ ਵਿਚ ਆਜ਼ਾਦੀ ਦੀ ਲੋਅ ਵਿਚ ਰਹਿ ਸਕਣ ਤਾਂ ਉਸ ਨੂੰ ਕੋਈ ਇਤਰਾਜ਼ ਨਹੀਂ', ਕੇਵਲ ਗੱਲਾਂ ਹੀ ਰਹੀਆਂ, ਕੋਈ ਅਮਲੀ ਗੱਲ ਨਹੀਂ ਹੋਈ। ਪੰਜਾਬੀ ਸੂਬੇ ਦੀ ਵੀ ਪੰਡਿਤ ਨਹਿਰੂ ਨੇ ਡਟ ਕੇ ਵਿਰੋਧਤਾ ਕੀਤੀ ਜਦੋਂ ਕਿ ਸਾਰੇ ਭਾਰਤ ਵਿਚ ਭਾਸ਼ਾਈ ਸੂਬੇ ਬਣ ਚੁੱਕੇ ਸਨ। ਰਤਨ ਸਿੰਘ ਭੰਗੂ ਨੇ ਠੀਕ ਹੀ ਲਿਖਿਆ ਹੈ:

ਕੋਈ ਕਿਸੀ ਕੋ ਰਾਜ ਨ ਦੇ ਹੈ।
ਜੋ ਲੇ ਹੈ ਨਿਜ ਬਲ ਤੇ ਲੇ ਹੈ।

"ਜਿਨਾਹ ਛੋਟਾ ਆਦਮੀ ਤੇ ਤਾਰਾ ਸਿੰਘ ਚੰਗਾ ਨਹੀਂ", ਇਹ ਸ਼ਬਦ ਲਾਰਡ ਐਟਲੇ ਜੋ 1947 ਵਿਚ ਇੰਗਲੈਂਡ ਦਾ ਪ੍ਰਧਾਨ ਮੰਤਰੀ ਸੀ, ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਕਹੇ। ਲਾਰਡ ਐਟਲੇ ਅਤੇ ਲਾਰਡ ਮਾਊਂਟਬੇਟਨ ਮਿਸਟਰ ਜਿਨਾਹ ਨੂੰ ਛੋਟਾ ਸਮਝਦੇ ਸਨ ਕਿਉਂਕਿ ਉਹ ਬਹੁਤ ਸਖ਼ਤੀ ਨਾਲ ਆਪਣੀ ਗੱਲ ਮੰਨਵਾ ਲੈਂਦਾ ਸੀ ਤੇ ਕਿਸੇ ਹੋਰ ਦੀ ਕੋਈ ਗੱਲ ਮੰਨਦਾ ਨਹੀਂ ਸੀ। ਅੰਗਰੇਜ਼ ਨੀਤੀਵਾਨ ਇਹ ਸਮਝਦੇ ਸਨ ਕਿ ਉਨ੍ਹਾਂ ਜਿਨਾਹ ਦੀ ਵੱਡੀ ਮੰਗ ਪਾਕਿਸਤਾਨ ਬਣਾਉਣ ਦੀ ਮੰਨ ਲਈ ਹੈ, ਜਿਸ ਬਦਲੇ ਮਿਸਟਰ ਜਿਨਾਹ ਹੋਰ ਗੱਲਾਂ ਮੰਨੇ। ਜਿਵੇਂ ਲਾਰਡ ਇਸਮੇਂ ਨੇ ਕਿਹਾ ਕਿ ਭਾਰਤੀ ਫ਼ੌਜ ਦੀ ਵੰਡ ਨਾ ਕੀਤੀ ਜਾਏ ਤਾਂ ਜਿਨਾਹ ਅੜ ਗਿਆ ਕਿ ਫ਼ੌਜ ਨੂੰ ਜ਼ਰੂਰ ਵੰਡਣਾ ਹੈ। ਉਸ ਨੇ ਦਲੀਲ ਇਹ ਦਿੱਤੀ ਕਿ ਅੰਗਰੇਜ਼ ਹਿੰਦੂਆਂ ਦੀ ਸੋਚਣੀ ਤੋਂ ਵਾਕਫ਼ ਨਹੀਂ। ਅੰਗਰੇਜ਼ ਇਹ ਚਾਹੁੰਦੇ ਸਨ ਕਿ ਜਿਵੇਂ ਉਨ੍ਹਾਂ ਮਿਸਟਰ ਜਿਨਾਹ ਦੀ ਗੱਲ ਮੰਨੀ ਹੈ, ਮਿਸਟਰ ਜਿਨਾਹ ਸਿੱਖਾਂ ਨੂੰ ਸੰਤੁਸ਼ਟ ਕਰੇ, ਬਿਆਨ ਦੇ ਕੇ ਯਕੀਨ ਦੁਆਏ, ਨਨਕਾਣਾ ਸਾਹਿਬ ਨੂੰ ਪੋਪ ਧਾਮ ਦਾ ਦਰਜਾ ਦੇਵੇ ਆਦਿਕ, ਪਰ ਜਿਨਾਹ ਇਸ ਨਾਲ ਸਹਿਮਤ ਨਹੀਂ ਸੀ। ਉਹ ਕਹਿੰਦਾ ਸੀ ਕਿ ਸਿੱਖਾਂ ਨੂੰ ਰਿਆਇਤਾਂ ਦੇਣੀਆਂ ਹੋਸਟੇਜਜ਼ (ਬੰਧਕਾਂ) ਨੂੰ ਰਿਆਇਤਾਂ ਦੇਣਾ ਹੈ ਜੋ ਠੀਕ ਨਹੀਂ।

3 ਜੂਨ ਦੀ ਪਲਾਨ ਘੋਸ਼ਿਤ ਹੋਣ ਪਿਛੋਂ ਬਣ ਰਹੇ ਪਾਕਿਸਤਾਨ ਦੀ ਨੌਕਰਸ਼ਾਹੀ ਨੇ ਮਾਸਟਰ ਤਾਰਾ ਸਿੰਘ ਨੂੰ ਕਈ ਸਾਜ਼ਿਸ਼ਾਂ ਵਿਚ ਫਸਾਉਣ ਦਾ ਯਤਨ ਕੀਤਾ। ਦਿੱਲੀ ਕੇਸ ਬਣਾ ਕੇ ਭੇਜਿਆ ਕਿ ਮਾਸਟਰ ਤਾਰਾ ਸਿੰਘ ਨੇ ਮਿਸਟਰ ਜਿਨਾਹ ਨੂੰ ਕਤਲ ਕਰਨ ਦੀ ਗੋਂਦ ਬਣਾਈ ਹੈ। ਇਸ ਤਰ੍ਹਾਂ ਦੀਆਂ ਕਈ ਗੱਲਾਂ ਪਾਕਿਸਤਾਨ ਦੀ ਛਪੀ ਪੁਸਤਕ *ਸਿਖ ਪਲੈਨ* ਵਿਚ ਦਰਜ ਹਨ। ਇਨ੍ਹਾਂ ਸਾਰੀਆਂ ਗੱਲਾਂ ਦਾ ਅਸਰ ਇਹ ਹੋਇਆ ਕਿ ਸਿਖ ਆਮ ਕਰਕੇ

ਅਤੇ ਮਾਸਟਰ ਤਾਰਾ ਸਿੰਘ ਵਿਸ਼ੇਸ਼ ਕਰਕੇ ਬਦਨਾਮ ਹੋ ਗਏ। ਇਕ ਸਮਾਂ ਐਸਾ ਵੀ ਆਇਆ ਕਿ ਮਾਊਂਟਬੇਟਨ ਦੀ ਸਰਕਾਰ ਮਾਸਟਰ ਤਾਰਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਸੋਚਦੀ ਰਹੀ। ਇਹੋ ਹੀ ਪ੍ਰਭਾਵ ਸਨ ਜਿਨ੍ਹਾਂ ਥੱਲੇ ਐਟਲੇ ਨੇ ਕਿਹਾ, "ਤੁਹਾਡਾ ਤਾਰਾ ਸਿੰਘ ਵੀ ਚੰਗਾ ਨਹੀਂ।"

## ਸਿਖ ਲੀਡਰਾਂ ਦਾ ਕਿਰਦਾਰ

ਪੰਜਾਬ ਦੇ ਬਟਵਾਰੇ ਸਮੇਂ ਸਿੱਖਾਂ ਦਾ ਪ੍ਰਮੁੱਖ ਅਤੇ ਮੰਨਿਆ ਜਾਂਦਾ ਲੀਡਰ ਸ: ਬਲਦੇਵ ਸਿੰਘ ਸੀ ਜਿਸ ਨਾਲ ਅੰਗਰੇਜ਼ ਸਿੱਖਾਂ ਬਾਰੇ ਗੱਲ ਕਰਦੇ ਤੇ ਸੁਣਦੇ ਸਨ। ਸਿੱਖਾਂ ਦਾ ਲੀਡਰ ਹੋਣ ਕਰਕੇ ਇਨ੍ਹਾਂ ਨੂੰ ਅੰਤਰਿਮ ਸਰਕਾਰ ਵਿਚ ਡੀਫੈਂਸ ਮਨਿਸਟਰ ਦਾ ਅਹੁਦਾ ਮਿਲਿਆ ਸੀ ਜੋ ਬਹੁਤ ਮਹੱਤਤਾ ਵਾਲਾ ਸੀ। ਬਲਦੇਵ ਸਿੰਘ ਇਕ ਵੱਡੇ ਉਦਯੋਗਪਤੀ ਸਰਦਾਰ ਇੰਦਰ ਸਿੰਘ ਦੇ ਸਪੁੱਤਰ ਸਨ। ਇੰਦਰ ਸਿੰਘ ਨੇ ਸਿਖ ਨੈਸ਼ਨਲ ਕਾਲਜ ਲਾਹੌਰ ਬਣਨ ਸਮੇਂ ਇਕ ਲੱਖ ਰੁਪਿਆ ਅਕਾਲੀ ਦਲ ਨੂੰ ਦਿੱਤਾ ਤੇ ਅਕਾਲੀਆਂ ਨੇ ਉਨ੍ਹਾਂ ਦੇ ਲੜਕੇ ਬਲਦੇਵ ਸਿੰਘ ਨੂੰ ਯੂਨੀਅਨਿਸਟ ਸਰਕਾਰ ਵਿਚ ਅਕਾਲੀਆਂ ਵਲੋਂ ਮਨਿਸਟਰ ਨਿਯੁਕਤ ਕਰਵਾਇਆ। ਅੰਤਰਿਮ ਸਰਕਾਰ ਬਣਨ ਵੇਲੇ ਇਹ ਡੀਫੈਂਸ ਮਨਿਸਟਰ ਲਾਏ ਗਏ।

ਮੁਸਲਿਮ ਲੀਗ ਦੇ ਮਿਸਟਰ ਜਿਨਾਹ ਅਤੇ ਕਾਂਗਰਸ ਲੀਡਰ ਪੰਡਿਤ ਨਹਿਰੂ ਦੇ ਟਾਕਰੇ ਤੇ ਬਲਦੇਵ ਸਿੰਘ ਦਾ ਕਿਰਦਾਰ ਹਲਕਾ ਸੀ। ਜੇਕਰ ਇਹ ਵੱਡੀਆਂ ਜਾਂ ਬੱਜਰ ਗ਼ਲਤੀਆਂ ਨਾ ਕਰਦੇ ਤਾਂ ਸ਼ਾਇਦ ਪੰਜਾਬ ਦੇ ਬਟਵਾਰੇ ਪਿੱਛੋਂ ਸਿੱਖਾਂ ਦੀ ਐਡੀ ਦੁਰਦਸ਼ਾ ਨਾ ਹੁੰਦੀ। 1946 ਵਿਚ ਕੈਬਨਿਟ ਤਜਵੀਜ਼ਾਂ ਵਿਚ ਸਿੱਖਾਂ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਨਾਲ ਸੱਤਾ ਬਦਲੀ (Transfer of Power) ਲਈ ਤੀਜੀ ਧਿਰ ਮੰਨਿਆ ਸੀ। ਸਿੱਖਾਂ ਨੂੰ ਸੰਤੁਸ਼ਟ ਕਰਨ ਲਈ ਸਰ ਸਟੈਫੋਰਡ ਕ੍ਰਿਪਸ ਨੇ ਦੋ ਤਜਵੀਜ਼ਾਂ ਰੱਖੀਆਂ :

1. 1942 ਵਿਚ ਸਰ ਸਟੈਫੋਰਡ ਕ੍ਰਿਪਸ ਨੇ ਕਿਹਾ ਸੀ ਕਿ ਸਿੱਖਾਂ ਦੀ ਬਰਤਾਨਵੀ ਪੰਜਾਬ ਦੇ ਕਿਸੇ ਜ਼ਿਲ੍ਹੇ ਵਿਚ ਬਹੁ-ਗਿਣਤੀ ਨਹੀਂ, ਫਿਰ ਵੀ ਉਹ ਅੰਮ੍ਰਿਤਸਰ ਜ਼ਿਲ੍ਹਾ ਲੈ ਸਕਦੇ ਹਨ ਅਤੇ ਆਪਣੀ ਰਾਜ ਸੱਤਾ ਦਾ ਕੇਂਦਰ ਬਣਾ ਸਕਦੇ ਹਨ।
2. 1946 ਵਿਚ ਸਰ ਸਟੈਫੋਰਡ ਕ੍ਰਿਪਸ ਕੈਬਨਿਟ ਮਿਸ਼ਨ ਦਾ ਮੈਂਬਰ ਬਣ ਕੇ ਅਤੇ ਮੇਜਰ ਸ਼ਾਰਟ ਉਸ ਦਾ ਪੀ.ਏ. ਬਣ ਕੇ ਭਾਰਤ ਆਇਆ। ਸਰ ਸਟੈਫੋਰਡ ਨੇ ਬਲਦੇਵ ਸਿੰਘ ਨੂੰ ਕਿਹਾ, "ਜੇਕਰ ਸਿਖ ਸਟੇਟਾਂ ਪਟਿਆਲਾ, ਨਾਭਾ, ਫ਼ਰੀਦਕੋਟ, ਜੀਂਦ ਅਤੇ ਕਪੂਰਥਲਾ ਨੂੰ ਮਿਲਾ ਕੇ ਇਕ ਵੱਖਰਾ ਰਾਜ ਸਥਾਪਤ ਕੀਤਾ ਜਾਏ ਤੇ ਇਸ ਨੂੰ ਸਿਖ ਹੋਮਲੈਂਡ ਬਣਾ ਕੇ ਸਿੱਖਾਂ ਨੂੰ ਇਸ ਵਿਚ ਵਿਸ਼ੇਸ਼ ਅਧਿਕਾਰ ਦਿਤੇ ਜਾਣ, ਇਹ ਰਾਜ ਭਾਵੇਂ ਪਾਕਿਸਤਾਨ ਨਾਲ ਮਿਲੇ ਭਾਵੇਂ ਭਾਰਤ ਨਾਲ, ਤੁਹਾਡਾ ਇਸ ਬਾਰੇ ਕੀ ਖ਼ਿਆਲ ਹੈ ?" ਬਲਦੇਵ ਸਿੰਘ ਦਾ ਉੱਤਰ ਸੀ, "ਸਾਡੀ ਉੱਨਤੀ ਤੇ ਵਿਕਾਸ ਲਈ ਇਹ ਬਹੁਤ ਛੋਟਾ ਖਿੱਤਾ ਹੈ, ਇਸ ਵਿੱਚੋਂ ਨਹਿਰਾਂ ਨਾਲ ਆਬਾਦ ਕੀਤੇ ਜ਼ਿਲ੍ਹੇ ਬਾਹਰ ਹਨ। ਸਿੱਖਾਂ ਦੇ ਵੱਡੇ ਗੁਰਦੁਆਰੇ ਵੀ ਬਾਹਰ ਹਨ, ਸਿਖ ਇਸ ਨੂੰ ਪ੍ਰਵਾਨ ਨਹੀਂ ਕਰਨਗੇ।"

ਸਿੱਖਾਂ ਨੂੰ ਇਸ ਤੋਂ ਚੰਗੀ ਪੇਸ਼ਕਸ਼ ਨਹੀਂ ਮਿਲ ਸਕਦੀ ਸੀ। ਇਸ ਸਥਿਤੀ ਲਈ ਸਿਖ ਹੁਣ ਤਕ ਸੰਘਰਸ਼ ਕਰ ਰਹੇ ਹਨ। ਰਾਜਨੀਤੀ ਇਹ ਸੀ ਕਿ ਇਸ 'ਤੇ ਵਿਚਾਰ ਕੀਤੀ ਜਾਂਦੀ ਤੇ ਸਮੁੱਚੀ ਰਾਏ ਬਣਾ ਕੇ ਉੱਤਰ ਦਿਤਾ ਜਾਂਦਾ। ਸ: ਬਲਦੇਵ ਸਿੰਘ ਦਾ ਇਸ ਨੂੰ ਰੱਦ ਕਰਨਾ

ਇਕ ਵੱਡੀ ਗ਼ਲਤੀ ਸੀ। ਸਿੱਖਾਂ ਨੇ ਸਿਖ ਸਟੇਟ ਦਾ ਮਤਾ ਤਾਂ ਪਾਸ ਕੀਤਾ ਹੋਇਆ ਸੀ ਤੇ ਇਸ ਦੀ ਸਥਾਪਤੀ ਦਾ ਇਹੋ ਇਕ ਢੰਗ ਸ਼ੀ, ਜੋ ਰੱਦ ਕਰ ਦਿੱਤਾ ਗਿਆ।

6 ਦਸੰਬਰ 1946 ਨੂੰ ਕਾਂਗਰਸ ਅਤੇ ਮੁਸਲਿਮ ਲੀਗ ਦੇ ਝਗੜੇ ਕਰਕੇ ਮਿਸਟਰ ਜਿਨਾਹ, ਪੰਡਿਤ ਨਹਿਰੂ ਅਤੇ ਬਲਦੇਵ ਸਿੰਘ ਨੂੰ ਇੰਗਲੈਂਡ ਸੱਦਿਆ ਗਿਆ। ਝਗੜਾ ਸੂਬਿਆਂ ਦੀ ਜ਼ਰੂਰੀ ਗੁੱਟਬੰਦੀ ਦਾ ਸੀ ਜਿਸ ਨੂੰ ਕਾਂਗਰਸ ਨਹੀਂ ਸੀ ਮੰਨਦੀ। ਅੰਗਰੇਜ਼ੀ ਸਰਕਾਰ ਨੇ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਵਿਚ ਜ਼ਰੂਰੀ ਗੁੱਟਬੰਦੀ ਨੂੰ ਤਜਵੀਜ਼ਾਂ ਦਾ ਅੰਗ ਹੋਣ ਦਾ ਫ਼ੈਸਲਾ ਕੀਤਾ। ਉਸ ਸਮੇਂ ਕੁਝ ਬ੍ਰਿਟਿਸ਼ ਐਮ.ਪੀ. ਚਾਹੁੰਦੇ ਸਨ ਕਿ ਸ: ਬਲਦੇਵ ਸਿੰਘ ਇੰਗਲੈਂਡ ਇਕ ਦੋ ਦਿਨ ਰੁਕ ਜਾਣ ਤੇ ਸਿੱਖਾਂ ਦੇ ਮਸਲੇ 'ਤੇ ਗੰਭੀਰ ਵਿਚਾਰ ਕੀਤੀ ਜਾਏ। ਚਾਹੀਦਾ ਇਹ ਸੀ ਕਿ ਸ: ਬਲਦੇਵ ਸਿੰਘ ਆਪ ਕੁਝ ਬਰਤਾਨਵੀ ਨੀਤੀਵਾਨਾਂ ਨੂੰ ਮਿਲ ਕੇ ਸਿੱਖਾਂ ਦੀ ਮਹਾਨਤਾ ਜਾਂ ਸਿੱਖਾਂ ਦੇ ਕੇਸ ਦੀ ਵਿਸ਼ੇਸ਼ਤਾ ਲਈ ਪ੍ਰਭਾਵਤ ਕਰਦੇ। ਗੱਲ ਇਸ ਦੇ ਉਲਟ ਹੋਈ। ਬ੍ਰਿਟਿਸ਼ ਐਮ.ਪੀਜ਼ ਨੇ ਮੇਜਰ ਸ਼ਾਰਟ ਰਾਹੀਂ ਬਲਦੇਵ ਸਿੰਘ ਨੂੰ ਕਿਹਾ ਕਿ ਉਹ ਸਿਖ ਮਸਲੇ ਬਾਰੇ ਵਿਚਾਰ ਕਰਨਾ ਚਾਹੁੰਦੇ ਹਨ। (ਮੇਜਰ ਸ਼ਾਰਟ ਨੇ ਇਸ ਗੱਲ ਦੀ ਮੇਰੇ ਨਾਲ ਹੋਈ ਗੱਲ-ਬਾਤ ਵਿਚ ਪੁਸ਼ਟੀ ਕੀਤੀ ਹੈ।) ਪੰਡਿਤ ਨਹਿਰੂ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਕਿ ਉਹ ਬਲਦੇਵ ਸਿੰਘ ਹੈ, ਨਾਲ ਹੀ ਵਾਪਸ ਲੈ ਆਏ ਕਿਉਂਕਿ 9 ਦਸੰਬਰ ਨੂੰ ਭਾਰਤੀ ਵਿਧਾਨ ਘੜਨੀ ਸਭਾ ਦਾ ਆਰੰਭ ਹੋਣਾ ਸੀ। ਇਸ ਤਰ੍ਹਾਂ ਬਲਦੇਵ ਸਿੰਘ ਪੰਡਿਤ ਨਹਿਰੂ ਨਾਲ ਹੀ ਗਏ ਤੇ ਉਨ੍ਹਾਂ ਨਾਲ ਹੀ ਵਾਪਸ ਆ ਗਏ—ਸਿਖ ਮਸਲੇ ਬਾਰੇ ਸਿੱਖਾਂ ਦੇ ਪ੍ਰਤੀਨਿਧ ਨੇ ਕੋਈ ਗੱਲ-ਬਾਤ ਨਾ ਕੀਤੀ।

ਪਾਕਿਸਤਾਨ ਬਣਨ ਦਾ ਇਕ ਵੱਡਾ ਕਾਰਨ ਮਿਸਟਰ ਜਿਨਾਹ ਦਾ ਇੰਗਲੈਂਡ ਵਿਚ ਅਸਰ ਰਸੂਖ਼ ਸੀ। ਲਾਰਡ ਐਟਲੇ ਅਤੇ ਲਾਰਡ ਮਾਊਂਟਬੇਟਨ ਉਸ ਨੂੰ ਪਸੰਦ ਨਹੀਂ ਸਨ ਕਰਦੇ ਪਰ ਬ੍ਰਿਟਿਸ਼ ਪਾਰਲੀਮੈਂਟ ਦੇ ਵਿਰੋਧੀ ਲੀਡਰ ਵਿਨਸਨ ਚਰਚਲ ਨੇ ਪ੍ਰਧਾਨ ਮੰਤਰੀ ਐਟਲੇ ਨੂੰ ਸਾਫ਼ ਕਹਿ ਦਿੱਤਾ ਸੀ ਕਿ ਜੇਕਰ ਇੰਡੀਅਨ ਇੰਡੀਪੈਂਡੈਂਟ ਐਕਟ ਛੇਤੀ ਪਾਸ ਕਰਵਾਉਣਾ ਹੈ ਤਾਂ ਮਿਸਟਰ ਜਿਨਾਹ ਨੂੰ ਸੰਤੁਸ਼ਟ ਕਰਨਾ ਪਵੇਗਾ। ਸ: ਬਲਦੇਵ ਸਿੰਘ ਨੇ ਬ੍ਰਿਟਿਸ਼ ਨੀਤੀਵਾਨਾਂ ਦੀ ਸਿੱਖਾਂ ਸੰਬੰਧੀ ਗੱਲ-ਬਾਤ ਕਰਨ ਦੀ ਪੇਸ਼ਕਸ਼ ਨੂੰ ਠੁਕਰਾ ਕੇ ਇਕ ਵੱਡੀ ਗ਼ਲਤੀ ਕੀਤੀ ਜਿਸ ਨਾਲ ਸਿੱਖਾਂ ਨੂੰ ਨੁਕਸਾਨ ਹੋਇਆ।

'3 ਜੂਨ ਪਲਾਨ' ਦੇ ਵਿਕਾਸ ਸਮੇਂ ਵਾਇਸਰਾਏ ਕਾਂਗਰਸ ਤੇ ਮੁਸਲਿਮ ਲੀਗ ਦੋਹਾਂ ਦੀ ਰਾਏ ਲੈਂਦਾ ਰਿਹਾ। ਬਲਦੇਵ ਸਿੰਘ ਜੀ ਵੱਲ 5 ਮਈ ਦੇ ਇਕ ਪੱਤਰ[1] ਵਿਚ ਮਾਊਂਟਬੇਟਨ ਨੇ ਸਪੱਸ਼ਟ ਕਰ ਦਿੱਤਾ ਸੀ ਕਿ ਪੰਜਾਬ ਦੀ ਵੰਡ ਮੁਸਲਿਮ ਬਹੁ-ਗਿਣਤੀ ਅਤੇ ਗ਼ੈਰ-ਮੁਸਲਿਮ ਬਹੁ-ਗਿਣਤੀ ਵਾਲੇ ਇਲਾਕਿਆਂ ਦੇ ਆਧਾਰ 'ਤੇ ਹੋਣੀ ਹੈ। ਇਖ਼ਲਾਕੀ ਤੌਰ 'ਤੇ ਜਾਂ ਇਨਸਾਫ਼ ਵਜੋਂ ਕਿਸੇ ਹੋਰ ਆਧਾਰ 'ਤੇ ਕਰਨੀ ਸੰਭਵ ਨਹੀਂ।

ਬਲਦੇਵ ਸਿੰਘ ਜੀ ਨੂੰ ਪਤਾ ਸੀ ਕਿ ਸਿੱਖਾਂ ਦੇ ਗੁਰਦੁਆਰੇ ਜਾਂ ਜਾਇਦਾਦਾਂ ਹੱਦਬੰਦੀ ਨਿਰਧਾਰਤ ਕਰਨ ਲਈ ਹਵਾਲਾ ਪ੍ਰਮਾਣ ਨਹੀਂ ਬਣ ਸਕਦੇ, ਪੰਜਾਬ ਦਾ ਬਟਵਾਰਾ ਕੇਵਲ ਆਬਾਦੀ ਦੇ ਆਧਾਰ 'ਤੇ ਹੋਣਾ ਹੈ, ਫਿਰ ਵੀ ਬਲਦੇਵ ਸਿੰਘ ਜੀ ਨੇ '3 ਜੂਨ ਪਲਾਨ', ਜਿਸ ਦੇ ਆਧਾਰ 'ਤੇ ਪਾਕਿਸਤਾਨ ਬਣਿਆ ਅਤੇ ਪੰਜਾਬ ਦਾ ਬਟਵਾਰਾ ਹੋਇਆ, ਦੀ ਪ੍ਰੋੜ੍ਹਤਾ ਕਰ ਦਿੱਤੀ। ਚਾਹੀਦਾ ਤਾਂ ਇਹ ਸੀ ਕਿ ਇਹ ਸਕੀਮ ਅਕਾਲੀ ਦਲ ਦੀ ਵਰਕਿੰਗ ਕਮੇਟੀ

---

1. ਵੇਖੋ *ਸੀਲੈਕਟ ਡਾਕੂਮੈਂਟਸ ਆਨ ਪਾਰਟੀਸ਼ਨ ਆਫ਼ ਪੰਜਾਬ*, ਪੰਨਾ 70।

ਵਿਚ ਪੇਸ਼ ਹੁੰਦੀ ਤੇ ਸੋਚ-ਵਿਚਾਰ ਕਰ ਕੇ ਇਸ ਨੂੰ ਪ੍ਰਵਾਨ ਕੀਤਾ ਜਾਂਦਾ। ਬਲਦੇਵ ਸਿੰਘ ਜੀ ਨੇ ਕਾਹਲੀ ਵਿਚ ਸੋਚੇ ਸਮਝੇ ਬਗ਼ੈਰ ਲਿਖਤੀ ਅਤੇ ਰੇਡੀਓ ਉਪਰ '3 ਜੂਨ ਪਲਾਨ' ਦੀ ਪ੍ਰਵਾਨਗੀ ਦੇ ਦਿੱਤੀ। ਗਿਆਨੀ ਕਰਤਾਰ ਸਿੰਘ ਜੋ 1947 ਵਿਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ, ਨੇ ਪੰਜਾਬ ਦੇ ਗਵਰਨਰ ਜੈਨਕਿਨਜ਼ ਨੂੰ ਕਿਹਾ ਕਿ ਅਕਾਲੀ ਦਲ ਨੇ '3 ਜੂਨ ਪਲਾਨ' ਨਹੀਂ ਮੰਨੀ ਪਰ ਬਲਦੇਵ ਸਿੰਘ ਨੇ ਅਕਾਲੀ ਦਲ ਦੀ ਸੰਮਤੀ ਤੋਂ ਬਗ਼ੈਰ ਇਹ ਪਲਾਨ ਮੰਨ ਲਈ ਹੈ। ਜਿਨ੍ਹਾਂ ਗੱਲਾਂ ਲਈ ਸਿਖ '3 ਜੂਨ ਪਲਾਨ' ਘੋਸ਼ਿਤ ਹੋਣ ਪਿਛੋਂ ਸੰਘਰਸ਼ ਕਰਦੇ ਰਹੇ, ਉਹ ਸੰਘਰਸ਼ '3 ਜੂਨ ਪਲਾਨ' ਦੇ ਵਿਕਾਸ ਵੇਲੇ ਕਰਨਾ ਚਾਹੀਦਾ ਸੀ। ਆਪਣੇ ਆਪ ਪਲਾਨ ਮੰਨਣਾ ਬਲਦੇਵ ਸਿੰਘ ਦੀ ਵੱਡੀ ਗ਼ਲਤੀ ਸੀ।

## ਸਿਖ ਨੇਤਾਵਾਂ ਦੀਆਂ ਪ੍ਰਾਪਤੀਆਂ

ਸ: ਬਲਦੇਵ ਸਿੰਘ ਤੋਂ ਇਲਾਵਾ ਮਾਸਟਰ ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਸਿੱਖਾਂ ਦੇ ਮੰਨੇ ਜਾਂਦੇ ਨੇਤਾ ਸਨ। ਮਾਸਟਰ ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਦੋਵੇਂ ਹੀ ਪੰਥਕ ਲਗਨ ਅਤੇ ਕੁਰਬਾਨੀ ਵਾਲੇ ਨੇਤਾ ਸਨ। ਕਿਸੇ ਨੇਤਾ ਦੀਆਂ ਪ੍ਰਾਪਤੀਆਂ ਦੀ ਜਾਣਕਾਰੀ ਉਸ ਦੀ ਰਾਜਨੀਤਿਕ ਸੂਝ ਬੂਝ ਤੋਂ ਲੱਗਦੀ ਹੈ। ਮਾਸਟਰ ਤਾਰਾ ਸਿੰਘ ਸਥਾਨਕ ਰਾਜਨੀਤੀ ਵਿਚ ਮਾਹਰ ਸਨ। ਸਿਖ ਹੱਕਾਂ ਲਈ ਕਈ ਮੋਰਚੇ ਲਾਏ ਅਤੇ ਕਾਮਯਾਬੀ ਨਾਲ ਚਲਾਏ, ਇਹ ਉਨ੍ਹਾਂ ਦੀ ਵੱਡੀ ਪ੍ਰਾਪਤੀ ਸੀ। ਚਾਲਬਾਜ਼ੀ ਅਤੇ ਕੂਟਨੀਤੀ ਜੋ ਰਾਜਨੀਤੀ ਦਾ ਅੰਗ ਸਮਝੇ ਜਾਂਦੇ ਹਨ, ਤੋਂ ਮਾਸਟਰ ਜੀ ਬਹੁਤ ਦੂਰ ਸਨ, ਉਹ ਕਾਮਯਾਬ ਪੈਂਤੜੇਬਾਜ਼ ਸਨ, ਮੋਰਚਾ ਲਾਉਣ ਦਾ ਸਮਾਂ ਤੇ ਢੰਗ ਲੱਭ ਲੈਂਦੇ ਸਨ ਤੇ ਫੇਰ ਡੱਟ ਕੇ ਟਾਕਰਾ ਕਰਦੇ ਸਨ। ਬਟਵਾਰੇ ਸਮੇਂ ਪਾਕਿਸਤਾਨ ਦੀ ਵਿਰੋਧਤਾ ਅਤੇ ਫ਼ਿਰਕੂ ਫ਼ਸਾਦਾਂ ਦਾ ਟਾਕਰਾ ਕਰਨ ਵਿਚ ਅਗਵਾਈ ਕਰਦੇ ਰਹੇ। ਗਿਆਨੀ ਕਰਤਾਰ ਸਿੰਘ ਰਾਜਸੀ ਤੌਰ 'ਤੇ ਜ਼ਿਆਦਾ ਚੇਤਨ ਤੇ ਸੂਝਵਾਨ ਸਨ। ਸਿੱਖਾਂ ਦੀ ਆਬਾਦੀ ਦੇ ਤਬਾਦਲੇ ਦਾ ਮਤਾ ਅਕਾਲੀ ਦਲ ਵਿਚ ਇਹਨਾਂ ਨੇ ਪਾਸ ਕਰਵਾਇਆ।

ਪੰਜਾਬ ਦੇ ਬਟਵਾਰੇ ਸਮੇਂ ਕਾਂਗਰਸ ਅਤੇ ਲੀਗ ਦੋਹਾਂ ਦੀ ਵਿਰੋਧਤਾ ਦੇ ਬਾਵਜੂਦ ਸਿਖ ਲੀਡਰਾਂ ਨੇ ਸਿੱਖਾਂ ਅਤੇ ਹਿੰਦੂਆਂ ਨੂੰ ਪਾਕਿਸਤਾਨ ਵਿੱਚੋਂ ਕੱਢਿਆ। ਅੱਜ ਜੇਕਰ ਪੰਜਾਬ ਵਿਚ ਸਿੱਖਾਂ ਦੀ ਬਹੁ-ਗਿਣਤੀ ਹੈ ਤਾਂ ਬਟਵਾਰੇ ਸਮੇਂ ਆਬਾਦੀ ਦੇ ਤਬਾਦਲੇ ਕਰਕੇ ਹੀ ਹੈ। ਇਹ ਹੀ ਸਿਖ ਲੀਡਰਾਂ ਦੀ ਪ੍ਰਾਪਤੀ ਹੈ ਤੇ ਇਹ ਹੀ ਕਿਸੇ ਆਉਣ ਵਾਲੇ ਰਾਜਸੀ ਢਾਂਚੇ ਦੀ ਨੀਂਹ ਹੈ।

ਜਦੋਂ ਤੋਂ ਪੰਜਾਬ ਵਿਚ ਲੈਜਿਸਲੇਟਿਵ ਕੌਂਸਲ ਬਣੀ ਸੀ, ਸਿਖ ਮੁਸਲਿਮ ਬਹੁ-ਗਿਣਤੀ ਤੋਂ ਛੁਟਕਾਰਾ ਪਾਉਣ ਦਾ ਯਤਨ ਕਰ ਰਹੇ ਸਨ। ਇਹ ਸੰਘਰਸ਼ 1921 ਤੋਂ ਆਰੰਭ ਹੋਇਆ ਸੀ। 1947 ਵਿਚ ਪੰਜਾਬ ਦੇ ਬਟਵਾਰੇ ਨਾਲ ਸਿਖ, ਮੁਸਲਮਾਨ ਬਹੁ-ਗਿਣਤੀ ਤੋਂ ਆਜ਼ਾਦ ਹੋ ਗਏ। ਇਹ ਸਿਖ ਨੇਤਾਵਾਂ ਦੀ ਨਿੱਗਰ ਪ੍ਰਾਪਤੀ ਸੀ। ਆਬਾਦੀ ਦੇ ਤਬਾਦਲੇ ਪਿਛੋਂ ਸਵਤੰਤਰ ਭਾਰਤ ਵਿਚ ਸਿਖ ਬਹੁ-ਗਿਣਤੀ ਵਾਲਾ ਸੂਬਾ ਬਣਾ ਲੈਣਾ ਕੋਈ ਘੱਟ ਪ੍ਰਾਪਤੀ ਨਹੀਂ ਸੀ। ਮਾਸਟਰ ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਦੇ ਜਿਊਂਦਿਆਂ ਪੰਜਾਬੀ ਸੂਬਾ ਜਾਂ ਪੰਜਾਬ ਨੂੰ ਪੰਜਾਬੀ ਬੋਲਦਾ ਸੂਬਾ ਘੋਸ਼ਿਤ ਕਰ ਦਿੱਤਾ ਗਿਆ ਸੀ।

ਅੰਤਿਕਾ—1

# ਕੈਬਨਿਟ ਮਿਸ਼ਨ ਅਤੇ ਸਿਖ

1945 ਵਿਚ ਦੂਜਾ ਸੰਸਾਰ ਯੁਧ ਖ਼ਤਮ ਹੋਣ ਮਗਰੋਂ ਹਾਲਾਤ ਭਾਰਤ ਦੀ ਆਜ਼ਾਦੀ ਲਈ ਬੜੇ ਸਾਜ਼ਗਾਰ ਹੋ ਗਏ। ਬਰਤਾਨੀਆ ਵਿਚ ਲੇਬਰ ਪਾਰਟੀ ਨੇ ਚੋਣਾਂ ਲੜਨ ਸਮੇਂ ਆਪਣੇ ਚੋਣ ਮਨੋਰਥ ਪੱਤਰ (ਮੈਨੀਫੈਸਟੋ) ਵਿਚ ਭਾਰਤ ਨੂੰ ਆਜ਼ਾਦੀ ਦੇਣ ਦਾ ਮੁੱਦਾ ਵੀ ਸ਼ਾਮਲ ਕੀਤਾ ਸੀ ਤੇ ਇਹ ਪਾਰਟੀ ਚੋਣਾਂ ਜਿਤ ਗਈ ਸੀ। ਇਸ ਤਰ੍ਹਾਂ ਭਾਰਤ ਨੂੰ ਆਜ਼ਾਦੀ ਦੇਣ ਦਾ ਪ੍ਰਸ਼ਨ ਖੁਲ੍ਹ ਕੇ ਸਾਹਮਣੇ ਆ ਗਿਆ। ਨਾਲ ਹੀ ਲੇਬਰ ਪਾਰਟੀ ਦਾ ਨੇਤਾ ਅਤੇ ਪ੍ਰਧਾਨ ਮੰਤਰੀ ਸੀ.ਆਰ.ਐਟਲੀ (ਜੋ ਮਗਰੋਂ ਲਾਰਡ ਐਟਲੀ ਬਣਿਆ) ਭਾਰਤ ਨੂੰ ਆਜ਼ਾਦੀ ਦੇਣ ਦੀਆਂ ਸਾਰੀਆਂ ਯੋਜਨਾਵਾਂ ਵਿਚ ਨਿੱਜੀ ਤੌਰ 'ਤੇ ਦਿਲਚਸਪੀ ਲੈ ਰਿਹਾ ਸੀ।

ਸੱਤਾ ਵਿਚ ਆਉਂਦਿਆਂ ਸਾਰ ਹੀ ਐਟਲੀ ਨੇ ਆਪਣੀ ਵਜ਼ਾਰਤ ਦੇ ਤਿੰਨ ਵਜ਼ੀਰਾਂ ਦਾ ਇਕ ਵਫ਼ਦ ਭਾਰਤ ਭੇਜਿਆ। ਇਸ ਵਫ਼ਦ ਨੂੰ ਕੈਬਨਿਟ ਮਿਸ਼ਨ ਕਿਹਾ ਜਾਂਦਾ ਹੈ ਤੇ ਇਸ ਦੇ ਤਿੰਨ ਵਜ਼ੀਰ ਸਨ—ਲਾਰਡ ਪੈਥਿਕ ਲਾਰੰਸ, ਸਰ ਸਟੈਫੋਰਡ ਕ੍ਰਿਪਸ ਅਤੇ ਏ.ਵੀ. ਅਲੈਗਜ਼ੈਂਡਰ। ਭਾਰਤ ਪੁੱਜਣ 'ਤੇ ਉਨ੍ਹਾਂ ਨੇ ਵੱਖ ਵੱਖ ਪਾਰਟੀਆਂ ਨਾਲ ਗੱਲ-ਬਾਤ ਕੀਤੀ, ਅਤੇ 16 ਮਈ 1946 ਨੂੰ ਉਨ੍ਹਾਂ ਨੇ ਆਪਣੀਆਂ ਤਜਵੀਜ਼ਾਂ ਦਾ ਐਲਾਨ ਕੀਤਾ, ਜਿਨ੍ਹਾਂ ਨੂੰ ਭਾਰਤ ਦੀ ਆਜ਼ਾਦੀ ਲਈ 'ਕੈਬਨਿਟ ਮਿਸ਼ਨ ਪਲਾਨ' ਕਿਹਾ ਜਾਂਦਾ ਹੈ। ਇਨ੍ਹਾਂ ਤਜਵੀਜ਼ਾਂ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ—ਥੋੜ੍ਹੇ ਸਮੇਂ ਦਾ ਪ੍ਰਬੰਧ ਤੇ ਲੰਮੇ ਸਮੇਂ ਦਾ ਪ੍ਰਬੰਧ। ਥੋੜ੍ਹੇ ਸਮੇਂ ਦੇ ਪ੍ਰਬੰਧ ਵਿਚ ਇਕ ਅੰਤਰਿਮ ਸਰਕਾਰ ਬਣਾਉਣ ਦੀ ਤਜਵੀਜ਼ ਸੀ, ਜਿਸ ਵਿਚ ਸਾਰੀਆਂ ਪਾਰਟੀਆਂ ਨੂੰ ਸ਼ਾਮਲ ਕੀਤਾ ਜਾਣਾ ਸੀ। ਇਸ ਵਿਚ ਕਾਂਗਰਸ ਅਤੇ ਮੁਸਲਿਮ ਲੀਗ ਦੇ ਇਕੋ ਜਿੰਨੇ ਵਜ਼ੀਰ ਲਏ ਜਾਣੇ ਸਨ। ਸਿੱਖਾਂ, ਈਸਾਈਆਂ ਆਦਿ ਹੋਰ ਘੱਟ-ਗਿਣਤੀਆਂ ਨੂੰ ਵਖਰੀ ਪ੍ਰਤੀਨਿਧਤਾ ਦਿਤੀ ਜਾਣੀ ਸੀ। ਲੰਮੇ ਸਮੇਂ ਦੀਆਂ ਤਜਵੀਜ਼ਾਂ ਅਨੁਸਾਰ, ਇਕ ਵਿਧਾਨ ਘੜਨੀ ਸਭਾ ਕਾਇਮ ਕੀਤੀ ਜਾਣੀ ਸੀ ਜੋ ਹੇਠਾਂ ਦਿਤੇ ਗਰੁੱਪਾਂ 'ਤੇ ਆਧਾਰਤ ਹੋਣੀ ਸੀ ਤੇ ਜਿਸ ਨੇ ਭਾਰਤ ਦਾ ਸੰਵਿਧਾਨ ਘੜਨਾ ਸੀ।

*ਭਾਗ ਪਹਿਲਾ :* ਇਸ ਵਿਚ ਮਦਰਾਸ, ਬੰਬਈ, ਸੀ.ਪੀ., ਬਿਹਾਰ, ਉੱਤਰ ਪ੍ਰਦੇਸ਼ ਅਤੇ ਉੜੀਸਾ ਸ਼ਾਮਲ ਹੋਣੇ ਸਨ।

*ਭਾਗ ਦੂਜਾ :* ਇਸ ਵਿਚ ਪੰਜਾਬ, ਸਰਹੱਦੀ ਸੂਬਾ, ਸਿੰਧ ਅਤੇ ਬਲੋਚਿਸਤਾਨ ਸ਼ਾਮਲ ਹੋਣੇ ਸਨ।

*ਭਾਗ ਤੀਜਾ :* ਇਸ ਵਿਚ ਬੰਗਾਲ ਅਤੇ ਆਸਾਮ ਸ਼ਾਮਲ ਹੋਣੇ ਸਨ।

ਦੂਜੇ ਭਾਗ ਵਿਚ ਮੁਸਲਮਾਨਾਂ ਦੇ 23 ਪ੍ਰਤੀਨਿਧ ਹੋਣੇ ਸਨ, ਹਿੰਦੂਆਂ ਦੇ 9 ਅਤੇ ਸਿੱਖਾਂ ਦੇ 4।

ਸਿੱਖਾਂ ਨੇ ਇਸ ਤਜਵੀਜ਼ ਦੀ ਜ਼ਬਰਦਸਤ ਵਿਰੋਧਤਾ ਕੀਤੀ। ਕੈਬਨਿਟ ਮਿਸ਼ਨ ਨੂੰ ਦਿਤੇ ਗਏ ਇਕ ਯਾਦ ਪੱਤਰ ਵਿਚ ਮਾਸਟਰ ਤਾਰਾ ਸਿੰਘ ਨੇ ਲਿਖਿਆ, "ਇਸ ਤੋਂ ਪਹਿਲਾਂ ਕਿ ਮਿਸ਼ਨ ਸੰਵਿਧਾਨ ਬਣਾਉਣ ਦੇ ਕਿਸੇ ਨਤੀਜੇ 'ਤੇ ਪਹੁੰਚੇ, ਅਸੀਂ ਜ਼ੋਰ ਦੇ ਕੇ ਕਹਾਂਗੇ ਕਿ ਜਿੰਨਾ ਹੱਕ ਮੁਸਲਮਾਨਾਂ ਨੂੰ ਆਪਣੇ ਲਈ ਇਕ ਵੱਖਰਾ ਪਾਕਿਸਤਾਨ ਮੰਗਣ ਦਾ ਹੈ, ਓਨਾ ਹੀ ਹੱਕ ਸਿੱਖਾਂ ਨੂੰ ਆਪਣਾ ਆਜ਼ਾਦ ਦੇਸ਼ ਮੰਗਣ ਦਾ ਹੈ ਅਤੇ ਮਿਸ਼ਨ ਨੂੰ ਪਾਕਿਸਤਾਨ ਬਾਰੇ ਦਾਅਵਾ ਉਦੋਂ ਤਕ ਪ੍ਰਵਾਨ ਨਹੀਂ ਕਰਨਾ ਚਾਹੀਦਾ, ਜਦ ਤਕ ਕਿ ਸਿੱਖਾਂ ਵਲੋਂ ਪੇਸ਼ ਕੀਤਾ ਗਿਆ ਆਜ਼ਾਦ ਦੇਸ਼ ਕਾਇਮ ਕਰਨ ਦਾ ਦਾਅਵਾ ਪ੍ਰਵਾਨ ਨਹੀਂ ਕਰ ਲਿਆ ਜਾਂਦਾ।" ਇਸ ਯਾਦ ਪੱਤਰ ਦਾ ਅਸਲ ਮਕਸਦ ਸਿੱਖਾਂ ਲਈ ਕੁਝ ਖ਼ਾਸ ਹਿਫ਼ਾਜ਼ਤੀ ਪ੍ਰਬੰਧਾਂ ਦੀ ਮੰਗ ਕਰਨਾ ਸੀ, ਜਿਵੇਂ ਕਿ ਹੇਠ ਲਿਖੇ ਤੋਂ ਜ਼ਾਹਿਰ ਹੈ:

> *ਸਿੱਖਾਂ ਵਲੋਂ ਇਹ ਗੱਲ ਸਪੱਸ਼ਟ ਕੀਤੀ ਜਾਂਦੀ ਹੈ ਕਿ ਉਹ ਭਾਰਤ ਦੀ ਕਿਸੇ ਸੰਭਾਵੀ ਵੰਡ ਦੇ ਵਿਰੁੱਧ ਹਨ ਜਿਸ ਬਾਰੇ ਕਿ ਕੈਬਨਿਟ ਮਿਸ਼ਨ ਦੇ ਐਲਾਨ ਦੇ ਖਰੜੇ ਵਿਚ ਇਸ਼ਾਰਾ ਦਿੱਤਾ ਗਿਆ ਹੈ। ਅਕਾਲੀਆਂ ਦੀ ਮੰਗ ਹੈ ਕਿ ਪੰਜਾਬ ਰਾਜ ਦੀ ਵਿਧਾਨ ਸਭਾ ਵਿਚ ਕਾਨੂੰਨੀ ਤੌਰ 'ਤੇ ਮੁਸਲਮਾਨਾਂ ਦੀ ਬਹੁ-ਗਿਣਤੀ ਬਾਰੇ ਵਿਵਸਥਾ ਖ਼ਤਮ ਕੀਤੀ ਜਾਵੇ ਅਤੇ ਸਿੱਖਾਂ ਦੀ ਨੁਮਾਇੰਦਗੀ ਵਿਚ ਵਾਧਾ ਕਰ ਕੇ ਉਨ੍ਹਾਂ ਦੀ ਸਥਿਤੀ ਮਜ਼ਬੂਤ ਬਣਾਈ ਜਾਏ ਤਾਕਿ ਦਲ ਦੇ ਪ੍ਰਬੰਧ ਵਿਚ ਉਨ੍ਹਾਂ ਲਈ ਮੁਨਾਸਬ ਰੁਤਬਾ ਯਕੀਨੀ ਬਣਾਇਆ ਜਾ ਸਕੇ।*

ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ, ਜੋ ਕਿ ਸਿੱਖਾਂ ਦੀ ਸਭ ਤੋਂ ਪੁਰਾਣੀ ਜਥੇਬੰਦੀ ਸੀ, ਨੇ ਆਪਣਾ ਵੱਖਰਾ ਯਾਦ ਪੱਤਰ ਦਿਤਾ। ਇਸ ਦੇ ਆਨਰੇਰੀ ਸਕੱਤਰ ਸੁਰਜੀਤ ਸਿੰਘ ਮਜੀਠੀਆ ਨੇ ਉਸ ਪੱਤਰ ਵਿਚ ਠੀਕ ਹੀ ਲਿਖਿਆ ਕਿ, 'ਜਿਥੋਂ ਤਕ ਪਾਕਿਸਤਾਨ ਕਾਇਮ ਕਰਨ ਦਾ ਪ੍ਰਸ਼ਨ ਹੈ, ਅਜਿਹਾ ਰਾਜ ਹਿੰਦੁਸਤਾਨ ਦੀ ਫ਼ਿਰਕੂ ਸਮੱਸਿਆ ਨੂੰ ਹੱਲ ਨਹੀਂ ਕਰ ਸਕੇਗਾ ਕਿਉਂਕਿ ਭਾਰਤ ਦਾ ਕੋਈ ਵੀ ਭਾਗ ਅਜਿਹਾ ਨਹੀਂ ਜਿਸ ਵਿਚ ਸਾਰੇ ਲੋਕ ਮੁਸਲਮਾਨ ਹੀ ਹੋਣ।' ਆਪਣੇ ਪੱਤਰ ਦੇ ਅੰਤਮ ਭਾਗ ਵਿਚ ਚੀਫ਼ ਖ਼ਾਲਸਾ ਦੀਵਾਨ ਨੇ ਮੰਗ ਕੀਤੀ ਕਿ ਸਿੱਖਾਂ ਨੂੰ ਮੁਨਾਸਬ ਪ੍ਰਤੀਨਿਧਤਾ ਦਿਤੀ ਜਾਵੇ:

> *ਚੀਫ਼ ਖ਼ਾਲਸਾ ਦੀਵਾਨ ਇਹ ਗੱਲ ਜ਼ੋਰ ਨਾਲ ਕਹਿਣਾ ਚਾਹੁੰਦਾ ਹੈ ਕਿ ਭਾਵੇਂ ਸਿੱਖਾਂ ਦੇ ਵਿਸ਼ੇਸ਼ ਹਿਤਾਂ ਦੀ ਰੱਖਿਆ ਕਰਨ ਦੀ ਗੱਲ 1907 ਵਿਚ ਹੀ ਪ੍ਰਵਾਨ ਕਰ ਲਈ ਗਈ ਸੀ ਪਰ ਇਸ ਨੂੰ ਠੀਕ ਤਰ੍ਹਾਂ ਅਮਲ ਵਿਚ ਨਹੀਂ ਲਿਆਂਦਾ ਗਿਆ। ਚੀਫ਼ ਖ਼ਾਲਸਾ ਦੀਵਾਨ ਮੰਗ ਕਰਦਾ ਹੈ ਕਿ ਵਿਧਾਨ ਸਭਾ ਦੇ ਰੂਪ ਵਿਚ ਜੋ ਵੀ ਪ੍ਰਬੰਧ ਸੰਵਿਧਾਨ ਤਿਆਰ ਕਰਨ ਲਈ ਕੀਤਾ ਜਾਣਾ ਹੈ, ਉਸ ਵਿਚ ਸਿੱਖਾਂ ਨੂੰ ਮੁਨਾਸਬ ਪ੍ਰਤੀਨਿਧਤਾ ਜ਼ਰੂਰ ਦਿਤੀ ਜਾਵੇ।*

ਕੈਬਨਿਟ ਮਿਸ਼ਨ ਦੇ ਆਗੂ ਲਾਰਡ ਪੈਥਿਕ ਲਾਰੰਸ ਨੂੰ ਲਿਖੇ ਆਪਣੇ ਪੱਤਰ ਵਿਚ 25 ਮਈ 1946 ਨੂੰ ਮਾ: ਤਾਰਾ ਸਿੰਘ ਨੇ ਜੋ ਲਿਖਿਆ ਉਹ ਹਕੀਕਤ ਦੇ ਵਧੇਰੇ ਨੇੜੇ ਦੀ ਗੱਲ ਅਤੇ ਦਲੀਲ ਭਰਪੂਰ ਸੀ:

ਭਾਰਤ ਦੇ ਭਵਿੱਖ ਦਾ ਸੰਵਿਧਾਨ ਤਿਆਰ ਕਰਨ ਸਬੰਧੀ ਬਰਤਾਨਵੀ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਪ੍ਰਕਾਸ਼ਿਤ ਹੋਣ ਮਗਰੋਂ ਸਿੱਖਾਂ ਅੰਦਰ ਭਾਰੀ ਰੋਹ, ਗੁੱਸੇ ਅਤੇ ਨਾਰਾਜ਼ਗੀ ਦੀ ਲਹਿਰ ਪੈਦਾ ਹੋ ਗਈ ਹੈ। ਇਸ ਦੇ ਕਾਰਨ ਬੜੇ ਸਪੱਸ਼ਟ ਹਨ।

ਸਿੱਖਾਂ ਨੂੰ ਪੂਰੀ ਤਰ੍ਹਾਂ ਮੁਸਲਮਾਨਾਂ ਦੇ ਰਹਿਮ ’ਤੇ ਛੱਡ ਦਿਤਾ ਗਿਆ ਹੈ। ਭਾਗ ਦੂਜੇ ਵਿਚ ਪੰਜਾਬ, ਸਰਹੱਦੀ ਸੂਬਾ ਸਿੰਧ ਅਤੇ ਬਲੋਚਿਸਤਾਨ ਸ਼ਾਮਲ ਕੀਤੇ ਗਏ ਹਨ ਅਤੇ ਵੱਖ ਵੱਖ ਧਰਮਾਂ ਨੂੰ ਦਿੱਤੀ ਗਈ ਪ੍ਰਤੀਨਿਧਤਾ ਇਸ ਪ੍ਰਕਾਰ ਹੋਵੇਗੀ : ਮੁਸਲਮਾਨ 23, ਹਿੰਦੂ 9 ਅਤੇ ਸਿਖ 4। ਕੀ ਇਸ ਤਰ੍ਹਾਂ ਦੀ ਕਾਇਮ ਕੀਤੀ ਗਈ ਵਿਧਾਨ ਸਭਾ ਤੋਂ ਕੋਈ ਇਹ ਆਸ ਰੱਖ ਸਕਦਾ ਹੈ ਕਿ ਇਹ ਸਿੱਖਾਂ ਨੂੰ ਇਨਸਾਫ਼ ਦੇਣ ਲਈ ਤਿਆਰ ਹੋਵੇਗੀ ? ਕੈਬਨਿਟ ਮਿਸ਼ਨ ਨੇ ਮੁਸਲਮਾਨਾਂ ਦੇ ਇਸ ‘ਜਾਇਜ਼ ਅਤੇ ਦਿਲੋਂ ਮਹਿਸੂਸ ਕੀਤੇ ਜਾਂਦੇ ਤੌਖਲੇ’ ਨੂੰ ਪ੍ਰਵਾਨ ਕੀਤਾ ਹੈ ਕਿ ਉਹ (ਮੁਸਲਮਾਨ) ‘ਹਮੇਸ਼ਾ ਲਈ ਹਿੰਦੂ ਬਹੁ-ਗਿਣਤੀ ਦੀ ਸਰਕਾਰ ਦੇ ਦਾਬੇ ਥੱਲੇ ਰਹਿਣ ਲਈ ਮਜਬੂਰ ਨਾ ਹੋ ਜਾਣ।’ ਪਰ ਕੀ ਸਿੱਖਾਂ ਦਾ ਇਹ ਕੋਈ ਜਾਇਜ਼ ਤੇ ਦਿਲੋਂ ਮਹਿਸੂਸ ਕੀਤਾ ਤੌਖਲਾ ਨਹੀਂ ਕਿ ਉਨ੍ਹਾਂ ਨੂੰ ਵੀ ਕਿਤੇ ਹਮੇਸ਼ਾ ਲਈ ਮੁਸਲਿਮ ਬਹੁ-ਗਿਣਤੀ ਦੀ ਹਕੂਮਤ ਤੇ ਦਾਬੇ ਥਲੇ ਰਹਿਣ ਲਈ ਮਜਬੂਰ ਨਾ ਕਰ ਦਿੱਤਾ ਜਾਏ ? ਜੇ ਬਰਤਾਨਵੀ ਸਰਕਾਰ ਸਿਖ ਜਜ਼ਬਾਤ ਤੋਂ ਜਾਣੂ ਨਹੀਂ ਹੈ ਤਾਂ ਹਮੇਸ਼ਾ ਲਈ ਮੁਸਲਿਮ ਬਹੁ-ਗਿਣਤੀ ਦੇ ਰਾਜ ਦੇ ਦੂਬੇਲ ਬਣਨ ਤੋਂ ਪਹਿਲਾਂ ਸਿੱਖਾਂ ਨੂੰ ਕੁਝ ਹੋਰ ਢੰਗ ਅਪਣਾ ਕੇ ਆਪਣੇ ਜਜ਼ਬਾਤ ਦਾ ਪ੍ਰਗਟਾਵਾ ਕਰਨ ਦੀ ਗੱਲ ਸੋਚਣੀ ਪਵੇਗੀ। ਅਜਿਹਾ ਕੇਵਲ ਮੁਸਲਮਾਨਾਂ ਨੂੰ ਖ਼ੁਸ਼ ਕਰਨ ਲਈ ਕੀਤਾ ਗਿਆ ਹੈ। ਜੇ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦਾ ਇਕੋ ਇਕ ਮਕਸਦ ਮੁਸਲਮਾਨਾਂ ਦੀ ਰਖਿਆ ਕਰਨਾ ਹੈ ਤਾਂ ਇਹੀ ਗੱਲ ਸਿੱਖਾਂ ਬਾਰੇ ਕਿਉਂ ਨਹੀਂ ਸੋਚੀ ਜਾਂਦੀ ? ਪਰ ਲਗਦਾ ਹੈ ਕਿ ਜਾਣ ਬੁੱਝ ਕੇ ਸਿੱਖਾਂ ਨੂੰ ਪੰਜਾਬ ਰਾਜ ਵਿਚ ਜਾਂ ਭਾਗ ਦੂਜੇ ਵਿਚ ਜਾਂ ਕੇਂਦਰ ਵਿਚ ਕੋਈ ਅਸਰਦਾਰ ਪ੍ਰਭਾਵ ਕਾਇਮ ਕਰਨੋਂ ਰੋਕਣ ਦਾ ਫ਼ੈਸਲਾ ਲੈ ਲਿਆ ਗਿਆ ਹੈ। ਮੈਂ ਖ਼ਾਸ ਤੌਰ ’ਤੇ ਜ਼ਿਕਰ ਕਰਨਾ ਚਾਹਾਂਗਾ ਧਾਰਾ 13(2) ਅਤੇ ਧਾਰਾ 19(7) ਦਾ ਜਿਨ੍ਹਾਂ ਵਿਚ ਇਹ ਵਿਵਸਥਾ ਕੀਤੀ ਗਈ ਹੈ ਕਿ ਕੁਝ ਮਾਮਲਿਆਂ ਸੰਬੰਧੀ ਫ਼ੈਸਲਾ ਲੈਣ ਸਮੇਂ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਦੀ ਬਹੁ-ਗਿਣਤੀ ਜ਼ਰੂਰੀ ਹੋਵੇਗੀ। ਸਿੱਖਾਂ ਨੂੰ ਪੂਰੀ ਤਰ੍ਹਾਂ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਹੈ, ਭਾਵੇਂ ਕਿ ਉਹ ਵੀ ਓਨੇ ਹੀ ਸਬੰਧਤ ਹਨ ਜਿੰਨੀ ਕਿ ਕੋਈ ਹੋਰ ਕੌਮ।

ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦਾ ਮੈਂ ਇਹੀ ਅਰਥ ਲੈਂਦਾ ਹਾਂ। ਪਰ ਕਿਉਂਕਿ ਮਾਮਲਾ ਬੜਾ ਮਹੱਤਵਪੂਰਨ ਤੇ ਗੰਭੀਰ ਹੈ, ਇਸ ਲਈ ਇਥੇ ਜੁੜੇ ਸਿਖ ਪ੍ਰਤੀਨਿਧਾਂ ਨੇ ਮੈਨੂੰ ਸਲਾਹ ਦਿੱਤੀ ਹੈ ਕਿ ਮੈਂ ਆਪ ਪਾਸੋਂ ਕੁਝ ਸਪੱਸ਼ਟੀਕਰਣ ਮੰਗਾਂ ਅਤੇ ਵੇਖਾਂ ਕਿ ਕੀ ਸਿੱਖਾਂ ਨੂੰ ਸਦੀਵੀ ਮੁਸਲਿਮ ਗ਼ਲਬੇ ਤੋਂ ਬਚਾਉਣ ਲਈ ਕੁਝ ਤਬਦੀਲੀਆਂ ਹੋ ਸਕਦੀਆਂ ਹਨ ?

ਇਸ ਲਈ ਮੈਂ ਤਿੰਨ ਪ੍ਰਸ਼ਨ ਪੇਸ਼ ਕਰਦਾ ਹਾਂ :

1. ਸਿੱਖਾਂ ਨੂੰ ‘ਮੁੱਖ ਕੌਮੀਅਤਾਂ ’ਚੋਂ ਇਕ’ ਪ੍ਰਵਾਨ ਕਰਨ ਦਾ ਅਰਥ ਕੀ ਹੈ ?
2. ਅਨੁਮਾਨ ਕਰੋ ਕਿ ਧਾਰਾ 19(5) ਅਧੀਨ ਭਾਗ ਦੂਜੇ ਦੀ ਵਿਧਾਨ ਸਭਾ ਵਿਚ ਬਹੁ-ਗਿਣਤੀ ਇਕ ਸੰਵਿਧਾਨ ਘੜ ਲੈਂਦੀ ਹੈ ਪਰ ਸਿੱਖਾਂ ਨੂੰ ਉਹ ਸੰਵਿਧਾਨ ਪ੍ਰਵਾਨ ਨਹੀਂ ਹੁੰਦਾ। ਕੀ ਇਸ ਦਾ ਅਰਥ ਇਹ ਹੋਵੇਗਾ ਕਿ ‘ਡੈਡਲਾਕ’ ਪੈਦਾ ਹੋ ਗਿਆ ਹੈ ਜਾਂ ਕੇਵਲ ਏਨਾ ਹੀ ਕਿ ਸਿਖ ਉਸ ਨਾਲ ਸਹਿਮਤ ਨਹੀਂ ?
3. ਧਾਰਾ 13(2) ਅਤੇ 19(7) ਅਧੀਨ ਮੁਸਲਮਾਨਾਂ ਤੇ ਹਿੰਦੂਆਂ ਨੂੰ ਜੋ

ਅਧਿਕਾਰ ਦਿਤੇ ਗਏ ਹਨ, ਕੀ ਉਹੀ ਅਧਿਕਾਰ ਸਿੱਖਾਂ ਨੂੰ ਵੀ ਦਿਤੇ ਜਾਣ ਦੀ ਕੋਈ ਸੰਭਾਵਨਾ ਹੈ ?

ਮਾ: ਤਾਰਾ ਸਿੰਘ ਦੀ ਚਿੱਠੀ ਦੇ ਉੱਤਰ ਵਿਚ ਲਾਰਡ ਪੈਥਿਕ ਲਾਰੰਸ ਨੇ ਆਪਣੇ ਪਹਿਲੀ ਜੂਨ ਦੇ ਪੱਤਰ ਵਿਚ ਲਿਖਿਆ :

ਤੁਸੀਂ ਆਪਣੇ ਪੱਤਰ ਦੇ ਅਖ਼ੀਰ ਵਿਚ ਜੋ ਨੁਕਤੇ ਉਠਾਏ ਹਨ, ਉਨ੍ਹਾਂ ਬਾਰੇ ਮੈਂ ਚੰਗੀ ਤਰ੍ਹਾਂ ਸੋਚ ਵਿਚਾਰ ਕੀਤੀ ਹੈ। ਮੇਰਾ ਵਿਚਾਰ ਹੈ ਕਿ ਮਿਸ਼ਨ ਆਪਣੇ ਬਿਆਨ ਵਿਚ ਕੋਈ ਵਾਧਾ ਨਹੀਂ ਕਰ ਸਕਦਾ, ਨਾ ਹੀ ਕੋਈ ਸਪੱਸ਼ਟੀਕਰਨ ਦੇ ਸਕਦਾ ਹੈ। ਪਰ ਪੰਜਾਬ ਵਿਚ ਜਾਂ ਭਾਗ ਦੂਜੇ ਵਿਚ ਸਿੱਖਾਂ ਦੀ ਸਥਿਤੀ ਕਮਜ਼ੋਰ ਕਰਨ ਵਾਲੀ ਕੋਈ ਗੱਲ ਨਹੀਂ ਕਿਉਂਕਿ ਇਸ ਗੱਲ 'ਤੇ ਯਕੀਨ ਨਹੀਂ ਕੀਤਾ ਜਾ ਸਕਦਾ ਕਿ ਸੰਵਿਧਾਨ ਸਭਾ ਜਾਂ ਪੰਜਾਬ ਵਿਚ ਬਣਨ ਵਾਲੀ ਕੋਈ ਅਗਲੀ ਸਰਕਾਰ ਸਿੱਖਾਂ ਦੇ ਸੂਬੇ ਵਿਚ ਉਨ੍ਹਾਂ ਦੀ ਵਿਸ਼ੇਸ਼ ਸਥਿਤੀ ਨੂੰ ਨਜ਼ਰ-ਅੰਦਾਜ਼ ਕਰ ਸਕੇਗੀ। ਤੁਹਾਡੀ ਕੌਮ ਦੀ ਮਹੱਤਾ ਕਦੇ ਵੀ ਇਸ ਗੱਲ 'ਤੇ ਨਿਰਭਰ ਨਹੀਂ ਕਰੇਗੀ ਕਿ ਸੰਵਿਧਾਨ ਸਭਾ ਵਿਚ ਤੁਹਾਡੀਆਂ ਕਿੰਨੀਆਂ ਸੀਟਾਂ ਹਨ।

7 ਜੁਲਾਈ ਨੂੰ ਲਾਰਡ ਐਟਲੀ ਨੂੰ ਲਿਖੇ ਆਪਣੇ ਲੰਮੇ ਪੱਤਰ ਵਿਚ ਸ: ਬਲਦੇਵ ਸਿੰਘ ਨੇ ਕੈਬਨਿਟ ਮਿਸ਼ਨ ਵਲੋਂ ਕੈਬਨਿਟ ਪਲਾਨ ਵਿਚਲੀ ਜ਼ਰੂਰੀ ਗਰੁੱਪਬੰਦੀ ਬਾਰੇ ਦਿੱਤੀ ਤਜਵੀਜ਼ ਦੀ ਜ਼ੋਰਦਾਰ ਆਲੋਚਨਾ ਕੀਤੀ ਅਤੇ ਆਪਣੀ ਚਿੱਠੀ ਨਾਲ 10 ਜੂਨ 1946 ਨੂੰ ਅਕਾਲੀ ਕਾਨਫ਼ਰੰਸ ਵਲੋਂ ਪਾਸ ਕੀਤੇ ਗਏ ਮਤੇ ਦੀ ਇਹ ਨਕਲ ਵੀ ਨੱਥੀ ਕੀਤੀ :

ਸਿੱਖਾਂ ਦੇ ਇਸ ਪ੍ਰਤੀਨਿਧ ਇਕੱਠ ਨੇ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਉਤੇ ਪੂਰੀ ਗੰਭੀਰਤਾ ਅਤੇ ਸੁਹਿਰਦਤਾ ਨਾਲ ਵਿਚਾਰ ਕੀਤਾ ਹੈ ਅਤੇ ਇਸ ਨਤੀਜੇ 'ਤੇ ਪੁੱਜਾ ਹੈ ਕਿ ਇਹ ਸਿਫ਼ਾਰਸ਼ਾਂ ਹਿੰਦੁਸਤਾਨ ਨੂੰ ਆਜ਼ਾਦੀ ਦੇਣ ਦੀ ਬਜਾਏ ਹਮੇਸ਼ਾ ਲਈ ਗ਼ੁਲਾਮ ਬਣਾ ਦੇਣਗੀਆਂ। ਇਹ ਸਿਫ਼ਾਰਸ਼ਾਂ ਸਿੱਖਾਂ ਨਾਲ ਖ਼ਾਸ ਤੌਰ 'ਤੇ ਹੇਠ ਦਿਤੇ ਮਾਮਲਿਆਂ ਵਿਚ ਅਨਿਆਂ ਕਰਨ ਵਾਲੀਆਂ ਹਨ :

(ੳ) ਕੈਬਨਿਟ ਮਿਸ਼ਨ ਨੇ ਇਹ ਮੰਨਦਿਆਂ ਹੋਇਆਂ ਵੀ ਕਿ ਪਾਕਿਸਤਾਨ ਦੀ ਕਾਇਮੀ ਨਾਲ ਸਿੱਖਾਂ ਦੀ ਹਾਲਤ 'ਤੇ ਮਾੜਾ ਅਸਰ ਪਵੇਗਾ, ਸੂਬਿਆਂ ਦੀ ਜਬਰੀ ਗਰੁੱਪਬੰਦੀ ਕਰ ਕੇ ਅਜਿਹੀ ਵਿਵਸਥਾ ਕਰ ਦਿਤੀ ਹੈ ਜਿਸ ਨਾਲ ਲਾਰਡ ਪੈਥਿਕ ਲਾਰੰਸ ਦੇ ਕਹਿਣ ਅਨੁਸਾਰ ਹੀ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਨੇ ਮੁਸਲਮਾਨਾਂ ਲਈ ਅਜਿਹਾ ਯਕੀਨੀ ਬਣਾ ਦਿੱਤਾ ਹੈ ਕਿ ਪਾਕਿਸਤਾਨ ਬਣਨ ਨਾਲ ਜੁੜੇ ਹੋਏ ਖ਼ਤਰਿਆਂ ਨੂੰ ਸਹੇੜੇ ਬਿਨਾ ਹੀ ਉਨ੍ਹਾਂ ਦੀਆਂ ਸਾਰੀਆਂ ਸ਼ਰਤਾਂ ਪ੍ਰਵਾਨ ਕਰਵਾ ਦਿੱਤੀਆਂ ਜਾਣ।

(ਅ) ਕੈਬਨਿਟ ਮਿਸ਼ਨ ਨੇ ਇਹ ਮੰਨਦਿਆਂ ਹੋਇਆਂ ਵੀ ਖ਼ਾਲਸ ਯੂਨੇਟਰੀ ਭਾਰਤ ਵਿਚ ਜਿਥੇ ਕਿ ਭਾਰੀ ਬਹੁ-ਗਿਣਤੀ ਵਿਚ ਹੋਣ ਕਰ ਕੇ ਹਿੰਦੂਆਂ ਦਾ ਗ਼ਲਬਾ ਹੋਵੇਗਾ, ਮੁਸਲਮਾਨਾਂ ਦਾ ਸਭਿਆਚਾਰਕ, ਰਾਜਸੀ ਤੇ ਸਮਾਜਕ ਜੀਵਨ ਪੂਰੀ ਤਰ੍ਹਾਂ ਦਬ ਕੇ ਰਹਿ ਜਾਵੇਗਾ ਅਤੇ ਭਾਵੇਂ ਕਿ ਮੁਸਲਮਾਨਾਂ ਦੀ ਆਬਾਦੀ ਦੇਸ਼ ਵਿਚ 9 ਕਰੋੜ ਹੈ ਤੇ ਕਈ ਰਾਜਾਂ ਵਿਚ ਉਹ ਪੂਰਨ ਬਹੁ-ਗਿਣਤੀ ਵਿਚ ਹਨ, ਸਿੱਖਾਂ ਨੂੰ ਦਰਪੇਸ਼ ਇਸ ਖ਼ਤਰੇ ਤੋਂ ਅੱਖਾਂ ਬੰਦ ਕਰੀ ਰਖੀਆਂ ਹਨ ਕਿ ਮੁਸਲਮਾਨਾਂ ਦੇ ਗ਼ਲਬੇ ਹੇਠ ਸਿੱਖਾਂ ਦੀ ਹਾਲਤ ਸਗੋਂ ਹੋਰ ਜ਼ਿਆਦਾ ਖ਼ਤਰਨਾਕ ਹੋਵੇਗੀ

ਅਤੇ ਨਵੇਂ ਬਣਨ ਵਾਲੇ ਸੰਵਿਧਾਨ ਮਗਰੋਂ ਪਹਿਲਾਂ ਨਾਲੋਂ ਵਧੇਰੇ ਖ਼ਰਾਬ ਹੋ ਜਾਵੇਗੀ। ਇਹ ਕਹਿਣਾ ਗ਼ੈਰ-ਜ਼ਰੂਰੀ ਨਹੀਂ ਹੋਵੇਗਾ ਕਿ ਪਹਿਲਾਂ ਤੋਂ ਲਾਗੂ ਸੰਵਿਧਾਨ ਹੇਠ ਵੀ ਸਿੱਖਾਂ ਨੂੰ ਬੇਚਾਰਗੀ ਵਾਲੀ ਹਾਲਤ ਵਿਚ ਖੜਾ ਕਰ ਦਿਤਾ ਗਿਆ ਹੈ ਤੇ ਉਨ੍ਹਾਂ ਦਾ ਗੁੱਸਾ ਬਗ਼ਾਵਤ ਦੇ ਕੰਢੇ ਪੁੱਜ ਗਿਆ ਹੈ।

(ੲ) ਇਹ ਮੰਨਦਿਆਂ ਹੋਇਆਂ ਵੀ ਕਿ ਪੰਜਾਬ ਸਿੱਖਾਂ ਦਾ ਹੋਮਲੈਂਡ ਹੈ, ਕੈਬਨਿਟ ਮਿਸ਼ਨ ਨੇ ਆਪਣੀਆਂ ਸਿਫ਼ਾਰਸ਼ਾਂ ਨਾਲ ਉਨ੍ਹਾਂ ਦੇ ਹੋਮਲੈਂਡ ਵਿਚ ਹੀ ਸਿੱਖਾਂ ਨੂੰ ਜ਼ੀਰੋ ਕਰ ਦਿੱਤਾ ਹੈ।

(ਸ) ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਪੈਰਾ 20 ਅਧੀਨ ਬਣਾਈ ਜਾਣ ਵਾਲੀ ਸਲਾਹਕਾਰ ਕਮੇਟੀ ਸਿੱਖਾਂ ਦੇ ਜਾਇਜ਼ ਹੱਕਾਂ ਦੀ ਰਾਖੀ ਕਰਨੋਂ ਪੂਰੀ ਤਰ੍ਹਾਂ ਅਸਮਰਥ ਹੋਵੇਗੀ।

(ਹ) ਭਾਵੇਂ ਮੁੱਖ ਫ਼ਿਰਕੂ ਮਸਲਿਆਂ ਸੰਬੰਧੀ ਹਿੰਦੂਆਂ ਅਤੇ ਮੁਸਲਮਾਨਾਂ ਦੇ ਹੱਕਾਂ ਅਤੇ ਹਿੱਤਾਂ ਦੀ ਰਾਖੀ ਕਰਨ ਲਈ ਕੈਬਨਿਟ ਮਿਸ਼ਨ ਨੇ ਪੂਰਾ ਪ੍ਰਬੰਧ ਕੀਤਾ ਹੈ, ਪਰ ਸਿੱਖਾਂ ਦੇ ਹਿੱਤਾਂ ਤੇ ਹੱਕਾਂ ਦੀ ਰਾਜ ਵਿਚ ਜਾਂ ਕੇਂਦਰ ਵਿਚ ਰਾਖੀ ਕਰਨ ਲਈ ਕੁਝ ਨਹੀਂ ਕੀਤਾ ਗਿਆ। ਇਸ ਲਈ ਇਹ ਪੰਥਕ ਇਕੱਠ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦੀ ਭਰਪੂਰ ਨਿਖੇਧੀ ਕਰਦਾ ਹੈ ਤੇ ਐਲਾਨ ਕਰਦਾ ਹੈ ਕਿ ਇਹ ਸਿੱਖਾਂ ਨੂੰ ਬਿਲਕੁਲ ਪ੍ਰਵਾਨ ਨਹੀਂ ਕਿਉਂਕਿ ਇਹ ਸਿੱਖਾਂ ਦੀਆਂ ਜਾਇਜ਼ ਮੰਗਾਂ ਦੀ ਪੂਰਤੀ ਨਹੀਂ ਕਰਦੀਆਂ ਤੇ ਉਨ੍ਹਾਂ ਦੀ ਮਰਜ਼ੀ ਦੇ ਉਲਟ ਕੀਤੀਆਂ ਗਈਆਂ ਹਨ।

ਇਸ ਚਿੱਠੀ ਦੇ ਉੱਤਰ ਵਿਚ ਲਾਰਡ ਐਟਲੀ ਨੇ ਆਪਣੇ 7 ਅਗਸਤ 1946 ਦੇ ਪੱਤਰ ਵਿਚ ਲਿਖਿਆ :

"ਮੈਂ ਨਿੱਜੀ ਤੌਰ 'ਤੇ ਇਸ ਮਾਮਲੇ ਨੂੰ ਪੂਰੀ ਤਰ੍ਹਾਂ ਵਿਚਾਰਿਆ ਹੈ ਅਤੇ ਮੈਂ ਇਸ ਬਾਰੇ ਪੂਰੀ ਤਰ੍ਹਾਂ ਸਪੱਸ਼ਟ ਹਾਂ ਕਿ 16 ਮਈ ਦਾ ਬਿਆਨ, ਜਿਸ ਨੂੰ ਕਿ ਬਾਦਸ਼ਾਹ ਦੀ ਸਰਕਾਰ ਵਲੋਂ ਪੂਰੀ ਪ੍ਰਵਾਨਗੀ ਦਿੱਤੀ ਗਈ ਸੀ, ਉਸ ਵਿਚ ਸਿੱਖਾਂ ਦੀ ਮਰਜ਼ੀ ਅਨੁਸਾਰ ਕੋਈ ਤਬਦੀਲੀ ਨਹੀਂ ਕੀਤੀ ਜਾ ਸਕਦੀ।"

ਉਸ ਨੇ ਇਸ਼ਾਰਾ ਦਿੱਤਾ ਕਿ ਵਾਇਸਰਾਏ ਸਿੱਖਾਂ ਦੀ ਹਾਲਤ ਬਾਰੇ ਕਾਂਗਰਸ ਅਤੇ ਮੁਸਲਿਮ ਲੀਗ ਦੇ ਪ੍ਰਧਾਨਾਂ ਨਾਲ ਗੱਲ-ਬਾਤ ਕਰ ਸਕਦਾ ਹੈ। ਪਰ ਉਸ ਨੇ ਲਿਖਿਆ ਕਿ ਬੜੀ ਬਦ-ਕਿਸਮਤੀ ਵਾਲੀ ਗੱਲ ਹੈ ਕਿ ਇਸ ਦੌਰਾਨ ਸਿੱਖਾਂ ਨੇ ਸੰਵਿਧਾਨ ਸਭਾ ਲਈ ਆਪਣੇ ਪ੍ਰਤੀਨਿਧ ਨਾ ਚੁਣਨ ਦਾ ਫ਼ੈਸਲਾ ਕੀਤਾ ਹੈ।

9 ਅਗਸਤ 1946 ਨੂੰ ਕਾਂਗਰਸ ਵਰਕਿੰਗ ਕਮੇਟੀ ਨੇ ਆਪਣੀ ਬੈਠਕ ਵਿਚ ਇਕ ਮਤਾ ਪਾਸ ਕੀਤਾ ਜਿਸ ਵਿਚ ਪ੍ਰਵਾਨ ਕੀਤਾ ਗਿਆ ਕਿ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਰਾਹੀਂ ਸਿੱਖਾਂ ਨਾਲ ਬੜਾ ਧੱਕਾ ਕੀਤਾ ਗਿਆ ਹੈ ਅਤੇ ਐਲਾਨ ਕੀਤਾ ਕਿ ਸਿੱਖਾਂ ਦੀਆਂ ਜਾਇਜ਼ ਸ਼ਿਕਾਇਤਾਂ ਨੂੰ ਦੂਰ ਕਰਵਾਉਣ ਲਈ ਅਤੇ ਉਨ੍ਹਾਂ ਦੇ ਹੱਕਾਂ ਹਿਤਾਂ ਨੂੰ ਮਹਿਫ਼ੂਜ਼ ਕਰਨ ਲਈ ਹਰ ਸੰਭਵ ਸਹਾਇਤਾ ਦਿੱਤੀ ਜਾਵੇਗੀ। ਕਮੇਟੀ ਨੇ ਸਿੱਖਾਂ ਨੂੰ ਇਹ ਅਪੀਲ ਵੀ ਕੀਤੀ ਕਿ ਉਹ ਸੰਵਿਧਾਨ ਸਭਾ ਦੇ 'ਬਾਈਕਾਟ' ਕਰਨ ਦੇ ਆਪਣੇ ਫ਼ੈਸਲੇ 'ਤੇ ਮੁੜ ਤੋਂ ਵਿਚਾਰ ਕਰਨ।

ਪ੍ਰਤੀਨਿਧ ਪੰਥਕ ਬੋਰਡ ਜੋ ਕਿ ਅਕਾਲੀਆਂ ਸਮੇਤ ਹਰ ਖ਼ਿਆਲ ਦੇ ਸਿੱਖਾਂ ਨੇ ਰਲ

ਕੇ ਬਣਾਇਆ ਸੀ, ਨੇ 14 ਅਗਸਤ 1946 ਨੂੰ ਸੰਵਿਧਾਨ ਸਭਾ ਦਾ ਬਾਈਕਾਟ ਕਰਨ ਦਾ ਫ਼ੈਸਲਾ ਵਾਪਸ ਲੈਣ ਦਾ ਫ਼ੈਸਲਾ ਕੀਤਾ ਤੇ ਹੇਠ ਲਿਖਿਆ ਮਤਾ ਪਾਸ ਕੀਤਾ :

> *ਦੀਰਘ ਵਿਚਾਰਾਂ ਉਪ੍ਰੰਤ ਬੋਰਡ ਇਸ ਫ਼ੈਸਲੇ 'ਤੇ ਪੁੱਜਾ ਹੈ ਕਿ ਹਾਲਾਤ ਇਸ ਗੱਲ ਦੀ ਮੰਗ ਕਰਦੇ ਹਨ ਕਿ ਸਿੱਖ ਪੂਰੀ ਈਮਾਨਦਾਰੀ ਨਾਲ ਸੰਵਿਧਾਨ ਸਭਾ ਦੇ ਤਜਰਬੇ ਨੂੰ ਇਕ ਅਜ਼ਮਾਇਸ਼ ਦੇਣ ਅਤੇ ਕੇਂਦਰ, ਸੂਬੇ ਵਿਚ ਸਿੱਖਾਂ ਲਈ ਉਹੀ ਅਧਿਕਾਰ ਪ੍ਰਾਪਤ ਕਰਨ ਦਾ ਯਤਨ ਕਰਨ ਜੋ ਲੰਮੇ ਸਮੇਂ ਦੇ ਪ੍ਰਬੰਧ ਵਿਚ ਦੂਜੀਆਂ ਮੁੱਖ ਕੌਮਾਂ ਨੂੰ ਮਿਲੇ ਹੋਏ ਹਨ।*

ਪੰਜਾਬ ਦੇ ਗਵਰਨਰ ਸਰ ਈਵਨ ਜੈਨਕਿਨਜ਼ ਨਾਲ ਆਪਣੀ ਭੇਂਟ-ਵਾਰਤਾ ਦੌਰਾਨ ਗਿਆਨੀ ਕਰਤਾਰ ਸਿੰਘ ਨੇ 10 ਅਪ੍ਰੈਲ, 1947 ਨੂੰ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਸਬੰਧ ਵਿਚ ਹੇਠ ਲਿਖੇ ਨੁਕਤਿਆਂ ਉਤੇ ਜ਼ੋਰ ਦਿੱਤਾ :

> *ਸਿਖ 16 ਮਈ 1946 ਦੇ ਬਿਆਨ ਤੋਂ ਅਸੰਤੁਸ਼ਟ ਹਨ। ਉਹ ਸੰਵਿਧਾਨ ਸਭਾ ਵਿਚ ਤਾਂ ਹੀ ਜਾਣਗੇ ਜੇ ਉਨ੍ਹਾਂ ਨੂੰ ਭਾਗ ਦੂਜਾ ਵਿਚ ਫ਼ਿਰਕੂ ਵੀਟੋ ਦਾ ਉਹੀ ਅਧਿਕਾਰ ਦਿੱਤਾ ਜਾਵੇ ਜੋ ਕਿ ਮੁਸਲਮਾਨਾਂ ਨੂੰ ਪੂਰੀ ਅਸੈਂਬਲੀ ਵਿਚ ਦਿੱਤਾ ਗਿਆ ਹੈ। ਦੂਜਾ ਪੰਜਾਬ ਦੀ ਤੁਰਤ ਵੰਡ ਕੀਤੀ ਜਾਣੀ ਚਾਹੀਦੀ ਹੈ। ਦੋਵੇਂ ਨਵੇਂ ਸੂਬੇ ਗਰੁੱਪ 'ਬੀ' (ਭਾਗ ਦੂਜਾ) ਵਿਚ ਹੀ ਰੱਖੇ ਜਾਣ ਪਰ ਦੋਹਾਂ ਨੂੰ ਇਹ ਹੱਕ ਦਿੱਤਾ ਜਾਣਾ ਚਾਹੀਦਾ ਹੈ ਕਿ ਉਹ ਸੰਵਿਧਾਨ ਨੂੰ ਮੰਨਣ ਭਾਵੇਂ ਨਾ।*

ਗਵਰਨਰ ਪੰਜਾਬ ਨੇ 10 ਅਪ੍ਰੈਲ 1947 ਨੂੰ ਵਾਇਸਰਾਏ ਨੂੰ ਲਿਖੇ ਆਪਣੇ ਪੱਤਰ ਵਿਚ ਉਪ੍ਰੋਕਤ ਦੋਹਾਂ ਸ਼ਰਤਾਂ ਦਾ ਜ਼ਿਕਰ ਕੀਤਾ। ਉਸ ਨੇ ਲਿਖਿਆ ਕਿ ਦੋ ਸ਼ਰਤਾਂ 'ਤੇ ਸਿਖ ਕਿਸੇ ਵੀ ਸਮਝੌਤੇ ਨੂੰ ਪ੍ਰਵਾਨਗੀ ਦੇ ਦੇਣਗੇ। ਜਿਸ ਭਾਗ ਵਿਚ ਉਹ ਆਉਂਦੇ ਹਨ, ਉਸ ਵਿਚ ਉਨ੍ਹਾਂ ਨੂੰ ਫ਼ਿਰਕੂ ਵੀਟੋ ਦਿੱਤਾ ਜਾਵੇ ਅਤੇ ਪੰਜਾਬ ਦੀ ਵੰਡ ਕੀਤੀ ਜਾਵੇ।

ਗਵਰਨਰ ਪੰਜਾਬ ਨਾਲ ਹੋਈ ਇਸ ਮੀਟਿੰਗ ਵਿਚ ਇਹ ਸਪੱਸ਼ਟ ਇਸ਼ਾਰਾ ਦਿੱਤਾ ਗਿਆ ਸੀ ਕਿ ਵੰਡਿਆ ਗਿਆ ਪੰਜਾਬ ਸੰਵਿਧਾਨ ਤੋਂ ਬਾਹਰ ਰਹਿਣ ਲਈ ਵੀ ਆਜ਼ਾਦ ਹੋਵੇਗਾ। ਦੂਜੇ ਸ਼ਬਦਾਂ ਵਿਚ ਪੰਜਾਬ ਦੇ ਦੋਹਾਂ ਭਾਗਾਂ ਨੂੰ ਆਜ਼ਾਦ ਹੋਣ ਦਾ ਹੱਕ ਦਿੱਤਾ ਜਾਵੇ। ਇਕ ਹੋਰ ਥਾਂ 'ਤੇ ਜੈਨਕਿਨਜ਼ ਦੀ ਰੀਪੋਰਟ ਵਿਚ ਕਿਹਾ ਗਿਆ :

> *.....ਸਿੱਖਾਂ ਦੀ ਸੋਚ ਵਿਚ ਇਕ ਗ਼ੈਰ-ਮੁਸਲਿਮ ਰਾਜ ਕਾਇਮ ਕਰਨਾ ਹੈ ਜਿਸ ਵਿਚ ਸਿਖ ਵਸੋਂ ਵਾਲੇ ਲਗਭਗ ਸਾਰੇ ਇਲਾਕੇ ਸ਼ਾਮਲ ਕੀਤੇ ਜਾਣਗੇ ਅਤੇ ਇਹ ਰਾਜ ਫੁਲਕੀਆਂ ਰਿਆਸਤਾਂ ਨਾਲ ਜੁੜ ਜਾਏਗਾ ਜਾਂ ਫੈਡਰੇਸ਼ਨ ਬਣਾ ਲਵੇਗਾ ਅਤੇ ਹਿੰਦੁਸਤਾਨ ਜਾਂ ਪਾਕਿਸਤਾਨ 'ਚੋਂ ਕਿਸੇ ਨਾਲ ਵੀ ਰਲਣ ਵਿਚ ਆਜ਼ਾਦ ਹੋਵੇਗਾ ਤੇ ਪੂਰੀ ਤਰ੍ਹਾਂ ਆਜ਼ਾਦ ਦੇਸ਼ ਬਣ ਕੇ ਵੀ ਰਹਿ ਸਕੇਗਾ ਜੋ ਬਰਤਾਨਵੀ ਸਰਕਾਰ ਨਾਲ ਵੱਖਰਾ ਸਮਝੌਤਾ ਕਰੇਗਾ।*

ਇਸ ਨਿਸ਼ਾਨੇ ਦੀ ਪ੍ਰਾਪਤੀ ਲਈ, ਮੁਸਲਿਮ ਲੀਗ ਅਤੇ ਸਿੱਖਾਂ ਵਿਚਕਾਰ ਕਿਸੇ ਕਿਸਮ ਦੀ ਭਾਈਵਾਲੀ ਜ਼ਰੂਰੀ ਸੀ। ਗਿ: ਕਰਤਾਰ ਸਿੰਘ ਜੋ ਕਿ ਮੁਸਲਮਾਨ ਲੀਡਰਾਂ ਦੇ ਮਨ ਦੀ ਅਵਸਥਾ ਜਾਣਨ ਲਈ ਉਨ੍ਹਾਂ ਨੂੰ ਮਿਲਦੇ ਰਹਿੰਦੇ ਸਨ, ਇਸ ਵਿਚਾਰ ਦੇ ਸਨ ਕਿ 'ਮੁਸਲਿਮ ਲੀਗ ਨੇ ਸਮਝੌਤੇ 'ਤੇ ਅਪੜਨ ਵਿਚ ਕੋਈ ਦਿਲਚਸਪੀ ਨਹੀਂ ਵਿਖਾਈ। ਉਹ ਲਗਾਤਾਰ

ਇਸ ਬਾਰੇ ਗੱਲਾਂ ਕਰਦੇ ਰਹਿੰਦੇ ਸਨ ਪਰ ਉਨ੍ਹਾਂ ਦਾ ਸਾਰਾ ਜ਼ੋਰ ਇਹ ਗੱਲ ਦੱਸਣ ਤਕ ਹੀ ਲਗਦਾ ਸੀ ਕਿ ਮੁਸਲਮਾਨ ਇਕ ਵੱਖਰੀ ਕੌਮ ਹਨ, ਇਸ ਲਈ ਉਨ੍ਹਾਂ ਦਾ ਸਾਰੇ ਪੰਜਾਬ 'ਤੇ ਪੂਰਾ ਗ਼ਲਬਾ ਹੋਣਾ ਚਾਹੀਦਾ ਹੈ।' ਗਿ: ਕਰਤਾਰ ਸਿੰਘ ਦਾ ਸਿਖ ਰਾਜ ਬਾਰੇ ਵਿਚਾਰ ਅਕਾਲੀ ਦਲ ਦੇ ਮਤੇ ਅਤੇ ਨੀਤੀ ਅਨੁਸਾਰ ਹੀ ਸੀ।

ਜੇ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਦੇ ਢਾਂਚੇ ਅੰਦਰ ਪੰਜਾਬ ਦੀ ਵੰਡ ਕਰ ਦਿੱਤੀ ਜਾਂਦੀ ਅਤੇ ਇਹ ਤਜਵੀਜ਼ਾਂ ਦੋਵੇਂ ਵੱਡੀਆਂ ਧਿਰਾਂ ਪ੍ਰਵਾਨ ਕਰ ਲੈਂਦੀਆਂ ਤਾਂ ਪੰਜਾਬ ਵਿਚ ਹੋਇਆ ਵੱਡਾ ਖ਼ੂਨ ਖ਼ਰਾਬਾ ਟਲ ਜਾਣਾ ਸੀ।

ਆਖ਼ਰਕਾਰ, ਮੁਸਲਿਮ ਲੀਗ ਵਲੋਂ ਸੰਵਿਧਾਨ ਸਭਾ ਦਾ ਬਾਈਕਾਟ ਕਰਨ ਸਦਕਾ ਅਤੇ ਅੰਤਰਿਮ ਸਰਕਾਰ ਵਿਚ ਮੁਸਲਿਮ ਤੇ ਗ਼ੈਰ-ਮੁਸਲਿਮ ਮੈਂਬਰਾਂ ਵਿਚਕਾਰ ਲਗਾਤਾਰ ਚਲ ਰਹੀ ਤਲਖ਼ੀ ਅਤੇ ਵਿਰੋਧ ਕਾਰਨ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਕੰਮ ਨਾ ਆ ਸਕੀਆਂ। ਅੰਤਰਿਮ ਸਰਕਾਰ ਵਿਚ ਏਨੀ ਜ਼ਿਆਦਾ ਤਲਖ਼ੀ ਵਧ ਗਈ ਕਿ ਪੰਡਿਤ ਨਹਿਰੂ ਨੇ ਕੇਂਦਰੀ ਸਰਕਾਰ ਵਿਚੋਂ ਅਸਤੀਫ਼ਾ ਦੇਣ ਦੀ ਧਮਕੀ ਦੇ ਦਿੱਤੀ। ਨਤੀਜੇ ਵਜੋਂ ਕੈਬਨਿਟ ਮਿਸ਼ਨ ਪਲਾਨ ਛੱਡ ਦਿਤਾ ਗਿਆ ਤੇ ਉਸ ਦੀ ਥਾਂ ਮਾਊਂਟਬੇਟਨ ਦਾ ਦੇਸ਼-ਵੰਡ ਪਲਾਨ ਪ੍ਰਵਾਨ ਕਰ ਲਿਆ ਗਿਆ।

ਅੰਤਿਕਾ—2

# ਪੰਜਾਬ ਦਾ ਬਟਵਾਰਾ (1947) ਅਤੇ ਔਰਤਾਂ ਦੀ ਸਮੱਸਿਆ

ਪੰਜਾਬ ਦੇ ਰਾਜਸੀ ਖੇਤਰ ਵਿਚ ਜਦੋਂ ਵੀ ਕੋਈ ਤੂਫ਼ਾਨ ਆਇਆ ਹੈ ਤਾਂ ਔਰਤਾਂ ਨੂੰ ਵਿਸ਼ੇਸ਼ ਤੌਰ 'ਤੇ ਦੁਖ ਅਤੇ ਮੁਸੀਬਤਾਂ ਸਹਿਣ ਕਰਨੀਆਂ ਪਈਆਂ ਹਨ। ਬਾਬਰ ਦੇ ਹਮਲੇ ਸਮੇਂ ਜੋ ਔਰਤਾਂ ਨਾਲ ਬੀਤੀ, ਉਹ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਅੰਕਿਤ ਕੀਤੀ। ਨਾਦਰ ਦੇ ਹਮਲੇ ਸਮੇਂ ਔਰਤਾਂ ਨੇ ਜੋ ਕਸ਼ਟ ਸਹੇ, ਉਸ ਦਾ ਨਿਰਣਾ ਵੀ ਸਮਕਾਲੀ ਲਿਖਤਾਂ ਤੋਂ ਲੱਗ ਸਕਦਾ ਹੈ। ਅਹਿਮਦ ਸ਼ਾਹ ਅਬਦਾਲੀ ਦੇ ਅਫ਼ਗਾਨ ਸਿਪਾਹੀਆਂ ਨੇ ਵੀ ਆਪਣੇ ਹਮਲਿਆਂ ਸਮੇਂ ਪਿੰਡਾਂ ਦੇ ਪਿੰਡ ਉਜਾੜ ਦਿਤੇ ਅਤੇ ਅਨੇਕਾਂ ਇਸਤ੍ਰੀਆਂ ਅਗ਼ਵਾ ਕਰ ਕੇ ਲੈ ਗਏ। ਪੰਜਾਬ ਦੇ ਬਟਵਾਰੇ (1947) ਦੌਰਾਨ ਇਸਤ੍ਰੀ ਜਾਤੀ ਨੂੰ ਸਭ ਤੋਂ ਵੱਧ ਮੁਸੀਬਤਾਂ ਤੇ ਦੁਖ ਉਠਾਣੇ ਪਏ। ਹਜ਼ਾਰਾਂ ਹੀ ਇਸਤ੍ਰੀਆਂ ਅਗ਼ਵਾ ਕੀਤੀਆਂ ਗਈਆਂ। ਕਈ ਸਾਲ ਉਹ ਡਰ, ਸਹਿਮ ਅਤੇ ਮੁਸੀਬਤਾਂ ਵਿਚ ਗ੍ਰਸਤ ਰਹੀਆਂ।

## ਫ਼ਿਰਕੂ ਫ਼ਸਾਦ

1947 ਵਿਚ ਔਰਤਾਂ ਦੀਆਂ ਮੁਸੀਬਤਾਂ ਦਾ ਵੱਡਾ ਕਾਰਨ ਪੱਛਮੀ ਪੰਜਾਬ ਅਤੇ ਪੂਰਬੀ ਪੰਜਾਬ ਵਿਚ ਫ਼ਿਰਕੂ ਫ਼ਸਾਦ ਸਨ। ਪੰਜਾਬ ਵਿਚ ਫ਼ਿਰਕੂ ਫ਼ਸਾਦਾਂ ਦਾ ਆਰੰਭ ਮਾਰਚ 1947 ਵਿਚ ਹੋਇਆ, ਜਦੋਂ ਜ਼ਿਲ੍ਹਾ ਰਾਵਲਪਿੰਡੀ, ਜ਼ਿਲ੍ਹਾ ਅਟਕ ਅਤੇ ਜ਼ਿਲ੍ਹਾ ਮੁਲਤਾਨ ਵਿਚ ਮੁਸਲਮਾਨ ਗੁੰਡਿਆਂ ਨੇ ਪਿੰਡਾਂ ਦੇ ਪਿੰਡ ਉਜਾੜ ਦਿਤੇ। ਇਸੇ ਸਮੇਂ ਥੋਹਾ ਖ਼ਾਲਸਾ ਜ਼ਿਲ੍ਹਾ ਰਾਵਲਪਿੰਡੀ ਵਿਚ ਕਈ ਔਰਤਾਂ ਨੇ ਆਪਣੇ ਸਤ ਧਰਮ ਨੂੰ ਬਚਾਉਣ ਲਈ ਖੂਹ ਵਿਚ ਛਾਲਾਂ ਮਾਰੀਆਂ। ਇਹ ਉਸ ਤੂਫ਼ਾਨ ਦਾ ਆਰੰਭ ਸੀ ਜਿਸ ਵਿਚ ਅਗਸਤ ਅਤੇ ਸਤੰਬਰ ਦੇ ਮਹੀਨਿਆਂ ਤਕ ਸਾਰਾ ਪੰਜਾਬ ਗ੍ਰਸਤ ਹੋ ਗਿਆ। ਇਸ ਦੇ ਫਲਸਰੂਪ ਲੱਖਾਂ ਹੀ ਲੋਕਾਂ ਨੂੰ ਆਪਣੇ ਪਿੰਡਾਂ ਤੇ ਸ਼ਹਿਰਾਂ ਨੂੰ ਤਿਆਗਣਾ ਪਿਆ, ਜਿਥੇ ਉਹ ਸਦੀਆਂ ਤੋਂ ਰਹਿ ਰਹੇ ਸਨ। ਇਸ ਉਥਲ ਪੁਥਲ ਵਿਚ ਹਜ਼ਾਰਾਂ ਹੀ ਇਸਤ੍ਰੀਆਂ ਅਗ਼ਵਾ ਹੋਈਆਂ।

ਆਰੰਭ ਵਿਚ ਪੂਰਬੀ ਪੰਜਾਬ ਸਰਕਾਰ ਤੇ ਪੱਛਮੀ ਪੰਜਾਬ ਸਰਕਾਰ ਨੇ ਪੁਲੀਸ ਕਰਮਚਾਰੀਆਂ ਅਤੇ ਸਮਾਜ ਸੇਵਕਾਂ ਨਾਲ ਅਗ਼ਵਾ ਇਸਤ੍ਰੀਆਂ ਦੇ ਕੱਢਣ ਦੇ ਕੰਮ ਨੂੰ ਸ਼ੁਰੂ ਕੀਤਾ। ਇਸ ਸਬੰਧ ਵਿਚ ਕਈ ਪੁਲੀਸ ਕਰਮਚਾਰੀਆਂ ਨੇ ਬਹੁਤ ਸ਼ਲਾਘਾਯੋਗ ਕੰਮ ਕੀਤਾ। ਪਰ ਕਈ ਥਾਵਾਂ 'ਤੇ ਪੁਲੀਸ ਅਫ਼ਸਰਾਂ ਨੇ ਇਸਤ੍ਰੀਆਂ ਨਾਲ ਜ਼ੁਲਮ ਵੀ ਕੀਤੇ। ਪੂਰਬੀ ਪੰਜਾਬ ਲਾਈਨਜ਼ ਏਜੰਸੀ ਦੇ ਅਫ਼ਸਰਾਂ ਦੀ ਮੀਟਿੰਗ ਵਿਚ ਇਹ ਗੱਲ ਦੱਸੀ ਗਈ ਕਿ ਕਮੋਕੀ (ਜ਼ਿਲ੍ਹਾ

ਗੁਜਰਾਂਵਾਲਾ) ਦੇ ਇਕ ਪੁਲੀਸ ਸਬ-ਇੰਸਪੈਕਟਰ ਨੇ ਕਮੋਕੀ ਦੇ ਸਟੇਸ਼ਨ 'ਤੇ ਹਿੰਦੂ ਤੇ ਸਿਖ ਸ਼ਰਨਾਰਥੀਆਂ ਦੀ ਗੱਡੀ 'ਤੇ ਹਮਲੇ ਸਮੇਂ ਹਿੰਦੂ ਸਿਖ ਲੜਕੀਆਂ ਨੂੰ ਇਕੱਠਾ ਕਰ ਕੇ ਆਪਣੇ ਸਾਥੀਆਂ ਵਿਚ ਵੰਡਿਆ। ਪੂਰਬੀ ਪੰਜਾਬ ਵਿਚ ਵੀ ਪੁਲੀਸ ਦੀ ਜ਼ਿਆਦਤੀ ਦੀਆਂ ਮਿਸਾਲਾਂ ਮਿਲਦੀਆਂ ਹਨ।

## ਪੁਨਰ ਸਥਾਪਨਾ

1949 ਵਿਚ ਭਾਰਤ ਸਰਕਾਰ ਨੇ 'ਅਗ਼ਵਾ ਕੀਤੇ ਵਿਅਕਤੀਆਂ ਦੀ ਬਰਾਮਦੀ ਅਤੇ ਪੁਨਰ ਸਥਾਪਨਾ ਐਕਟ' ਪਾਸ ਕੀਤਾ। ਇਸ ਅਧੀਨ ਇਕ 'ਭਾਰਤ-ਪਾਕਿਸਤਾਨ ਟ੍ਰਿਬਿਊਨਲ' ਬਣਾਇਆ ਗਿਆ, ਜਿਸ ਵਿਚ ਝਗੜੇ ਵਾਲੇ ਕੇਸਾਂ ਦਾ ਫ਼ੈਸਲਾ ਕੀਤਾ ਜਾਂਦਾ ਸੀ। ਭਾਰਤ ਸਰਕਾਰ ਅਤੇ ਪਾਕਿਸਤਾਨ ਸਰਕਾਰ ਨੇ ਪੱਛਮੀ ਪੰਜਾਬ ਅਤੇ ਪੂਰਬੀ ਪੰਜਾਬ ਦੇ ਜ਼ਿਲ੍ਹਿਆਂ ਵਿਚ ਔਰਤਾਂ ਬਰਾਮਦ ਕਰਨ ਲਈ ਅਫ਼ਸਰ ਨਿਯੁਕਤ ਕੀਤੇ ਅਤੇ ਇਸ ਕੰਮ ਵਿਚ ਸਮਾਜ ਸੇਵਕਾਂ ਨੂੰ ਲਾਇਆ ਗਿਆ। ਭਾਰਤ ਸਰਕਾਰ ਦੇ ਇਕ ਕਰਮਚਾਰੀ ਨੇ ਜੋ ਲਾਹੌਰ ਕੰਮ ਕਰਦਾ ਸੀ, ਲੇਖਕ ਨੂੰ ਦੱਸਿਆ ਕਿ ਕਿਵੇਂ ਭਾਰਤੀ ਹਾਈ ਕਮਿਸ਼ਨ ਵਾਲੇ ਅਗ਼ਵਾ ਔਰਤਾਂ ਦਾ ਪਤਾ ਕਰਨ ਲਈ ਘਰਾਂ ਵਿਚ ਕੰਮ ਕਰਨ ਵਾਲੀਆਂ ਔਰਤਾਂ ਨੂੰ ਗੁਪਤ ਤੌਰ 'ਤੇ ਪੈਸੇ ਦਿੰਦੇ ਸਨ। ਪਾਕਿਸਤਾਨ ਵਿਚ ਅਗ਼ਵਾ ਕੀਤੀਆਂ ਔਰਤਾਂ ਨੂੰ ਭਾਰਤੀ ਬਰਾਮਦਗੀ ਅਫ਼ਸਰ ਤੋਂ ਬਚਾਣ ਲਈ ਉਹ ਜੰਮੂ ਕਸ਼ਮੀਰ ਦੇ ਨਾਲ ਲਗਦੇ ਜ਼ਿਲ੍ਹਿਆਂ ਵਿਚ ਲੈ ਗਏ, ਜਿਨ੍ਹਾਂ ਇਲਾਕਿਆਂ ਵਿਚ ਭਾਰਤੀ ਕਰਮਚਾਰੀਆਂ ਦਾ ਦਾਖ਼ਲਾ ਬੰਦ ਸੀ। ਇਸ ਤਰ੍ਹਾਂ ਅਗ਼ਵਾ ਕੀਤੀਆਂ ਇਸਤ੍ਰੀਆਂ ਨੂੰ ਕਈ ਕਈ ਮਹੀਨੇ ਭੱਜ ਨੱਠ ਵਿਚ ਰਹਿਣਾ ਪਿਆ ਤੇ ਮੁਸੀਬਤਾਂ ਸਹਿਣੀਆਂ ਪਈਆਂ।

ਅਗ਼ਵਾ ਕੀਤੀਆਂ ਇਸਤ੍ਰੀਆਂ ਦੀ ਬਰਾਮਦਗੀ ਵਿਚ, ਭਾਰਤ ਸਰਕਾਰ ਨੇ ਆਪਣੇ ਦੇਸ਼ ਵਿਚ ਪਾਕਿਸਤਾਨ ਸਰਕਾਰ ਨਾਲੋਂ ਵਧੇਰੇ ਸਫਲਤਾ ਪ੍ਰਾਪਤ ਕੀਤੀ। ਦੋਵਾਂ ਸਰਕਾਰਾਂ ਨੇ ਇਕ ਦੂਜੀ ਸਰਕਾਰ ਨੂੰ ਜੋ ਵੇਰਵੇ ਦਿਤੇ ਉਹਨਾਂ ਤੋਂ ਪਤਾ ਲਗਦਾ ਹੈ ਕਿ ਭਾਰਤ ਅਤੇ ਪਾਕਿਸਤਾਨ ਤੋਂ ਕ੍ਰਮਵਾਰ 25,856 ਅਤੇ 9366 ਵਿਅਕਤੀ ਬਰਾਮਦ ਕੀਤੇ ਗਏ ਸਨ।

## ਗ਼ੈਰ-ਮੁਸਲਿਮ ਔਰਤਾਂ ਦੀ ਅਸਮਰਥਤਾ

ਗ਼ੈਰ-ਮੁਸਲਿਮ ਇਸਤ੍ਰੀਆਂ ਦੀ ਬਰਾਮਦਗੀ ਸਬੰਧੀ ਇਹੋ ਗੱਲ ਧਿਆਨ ਯੋਗ ਹੈ ਕਿ ਗ਼ੈਰ-ਮੁਸਲਿਮ ਅਗ਼ਵਾ ਕੀਤੀਆਂ ਲੜਕੀਆਂ ਆਮ ਕਰਕੇ ਭਾਰਤ ਜਾਣ ਤੋਂ ਇਨਕਾਰ ਕਰ ਦਿੰਦੀਆਂ ਸਨ। ਹਿੰਦੂ ਸਮਾਜ ਵਿਚ ਇਸਤਰੀ ਨੂੰ ਪਵਿੱਤ੍ਰਤਾ ਤੇ ਸਤ ਦੀ ਪ੍ਰਤਿਮਾ ਅਤੇ ਆਪਣੇ ਪਤੀ ਪ੍ਰਤੀ ਪੂਰਨ ਸ਼ਰਧਾ ਰੱਖਣ ਵਾਲੀ ਕਿਹਾ ਜਾਂਦਾ ਹੈ। ਇਹੀ ਸੰਕਲਪ ਹੀ ਉਹਨਾਂ ਨੂੰ ਆਪਣੇ ਰਿਸ਼ਤੇਦਾਰਾਂ ਦਾ ਸਾਹਮਣਾ ਕਰਨ ਤੋਂ ਵਰਜਦੇ ਸਨ। ਉਹ ਇਨ੍ਹਾਂ ਹਾਲਤਾਂ ਅਧੀਨ ਪੂਰਨ ਰੂਪ ਵਿਚ ਬੇਵੱਸ ਸਨ। ਉਹਨਾਂ ਦੀ ਬਰਾਮਦਗੀ ਵਿਚ ਅੜਿੱਚਣ ਪਾਉਣ ਵਾਲਾ ਇਕ ਹੋਰ ਮੁਖ ਕਾਰਨ ਦੇਰੀ ਸੀ ਜਿਸ ਕਰਕੇ ਅਗ਼ਵਾ ਕਰਤਿਆਂ ਨੂੰ 'ਪੂਰਬੀ ਪੰਜਾਬ ਵਿਚ ਖਾਣ ਨੂੰ ਕੁਝ ਨਹੀਂ ਮਿਲਦਾ', 'ਸਾਰੇ ਰਿਸ਼ਤੇਦਾਰਾਂ ਨੂੰ ਕਤਲ ਕਰ ਦਿੱਤਾ ਗਿਆ ਹੈ' ਆਦਿ ਜਿਹੀਆਂ ਝੂਠੀਆਂ ਤੇ ਆਧਾਰ-ਰਹਿਤ ਅਫ਼ਵਾਹਾਂ ਉਹਨਾਂ ਦੇ ਕੰਨਾਂ ਵਿਚ ਭਰਨ ਦਾ ਸਮਾਂ ਤੇ ਮੌਕਾ ਮਿਲ ਗਿਆ। ਕਈਆਂ ਹਾਲਤਾਂ ਵਿਚ ਅਗ਼ਵਾ ਕੀਤੀਆਂ ਲੜਕੀਆਂ ਦੀਆਂ

ਦਲੀਲਾਂ ਬਿਲਕੁਲ ਸਹੀ ਤੇ ਵਾਸਤਵਿਕ ਸਨ। ਉਹਨਾਂ ਵਿੱਚੋਂ ਇਕ ਨੇ ਭਾਰਤੀ ਜ਼ਿਲ੍ਹਾ ਸੰਪਰਕ ਅਫ਼ਸਰ ਗੁਜਰਾਂਵਾਲਾ ਨੂੰ ਕਿਹਾ, "ਮੈਂ ਕਿਸ ਤਰ੍ਹਾਂ ਯਕੀਨ ਕਰ ਸਕਦੀ ਹਾਂ ਕਿ ਤੁਹਾਡੇ ਦੋ ਫ਼ੌਜੀ ਸਿਪਾਹੀ ਮੈਨੂੰ ਸਰਹੱਦ ਪਾਰ ਭਾਰਤ ਵਿਚ ਸੁਰੱਖਿਆ-ਪੂਰਵਕ ਲਿਜਾ ਸਕਦੇ ਹਨ ਜਦੋਂ ਕਿ ਸੌ ਸਿਪਾਹੀ ਸਾਡੇ ਲੋਕਾਂ ਨੂੰ ਜਿਹਨਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ ਸੀ, ਬਚਾਉਣ ਵਿਚ ਅਸਮਰਥ ਰਹੇ ਹਨ।" ਇਕ ਹੋਰ ਨੇ ਕਿਹਾ, "ਮੇਰਾ ਪਤੀ ਮਰ ਚੁਕਾ ਹੈ ਅਤੇ ਹੁਣ ਮੈਂ ਹੋਰ ਪਤੀ ਕਰ ਲਿਆ ਹੈ। ਤੁਸੀਂ ਮੈਨੂੰ ਭਾਰਤ ਲਿਜਾਣਾ ਚਾਹੁੰਦੇ ਹੋ, ਜਿਥੇ ਮੇਰਾ ਕੋਈ ਨਹੀਂ ਅਤੇ ਤੁਸੀਂ ਮੈਥੋਂ ਇਹ ਆਸ ਨਹੀਂ ਕਰ ਸਕਦੇ ਕਿ ਮੈਂ ਹਰ ਰੋਜ਼ ਪਤੀ ਬਦਲਦੀ ਰਹਾਂ।" ਤੀਜੀ ਨੇ ਕਿਹਾ, "ਤੁਸੀਂ ਮੈਨੂੰ ਭਾਰਤ ਵਿਚ ਕਿਉਂ ਲਿਜਾਣਾ ਚਾਹੁੰਦੇ ਹੋ ? ਹੁਣ ਮੇਰੇ ਕੋਲ ਕੀ ਰਹਿ ਗਿਆ ਹੈ—ਸਤ ਜਾਂ ਧਰਮ ?"

'ਅਗ਼ਵਾ ਕੀਤੇ ਵਿਅਕਤੀਆਂ ਦੀ ਬਰਾਮਦਗੀ ਤੇ ਪੁਨਰ ਸਥਾਪਨਾ ਐਕਟ' ਨਵੰਬਰ 1957 ਤਕ ਲਾਗੂ ਰਿਹਾ। ਨਿਮਨ-ਲਿਖਤ ਕਾਰਨਾਂ ਕਰਕੇ ਇਸ ਐਕਟ ਦੀ ਮੁਨਿਆਦ ਨੂੰ ਖ਼ਤਮ ਕਰ ਦਿਤਾ ਗਿਆ :

1. ਅਗ਼ਵਾ ਕੀਤੀਆਂ ਇਸਤ੍ਰੀਆਂ ਸਮਾਂ ਜ਼ਿਆਦਾ ਹੋ ਜਾਣ ਕਰਕੇ ਆਪਣੇ ਬੱਚਿਆਂ, ਜੋ 1947 ਤੋਂ ਪਿਛੋਂ ਹੋਏ ਸਨ, ਛੱਡ ਕੇ ਦੂਜੇ ਦੇਸ਼ ਜਾਣ ਤੋਂ ਸੰਕੋਚ ਕਰਦੀਆਂ ਸਨ।
2. ਦੂਜਾ ਵੱਡਾ ਕਾਰਨ ਜੋ ਇਸ ਐਕਟ ਦੀ ਮੁਨਿਆਦ ਖ਼ਤਮ ਕਰਨ ਲਈ ਮਜਬੂਰ ਕਰਦਾ ਸੀ, ਉਹ ਸੀ ਅਗ਼ਵਾ ਹੋਣ ਤੋਂ ਪਿਛੋਂ ਹੋਏ ਬੱਚਿਆਂ ਦੀ ਸੰਭਾਲ ਦੀ ਸਮੱਸਿਆ। ਪਹਿਲੀ ਜਨਵਰੀ 1954 ਤੋਂ 30 ਸਤੰਬਰ 1957 ਤਕ ਪਾਕਿਸਤਾਨ ਦੇ ਸਪੁਰਦ ਕੀਤੀਆਂ ਮੁਸਲਮਾਨ ਇਸਤ੍ਰੀਆਂ 860 ਬੱਚੇ ਭਾਰਤ ਵਿਚ ਛਡ ਗਈਆਂ ਸਨ। ਇਨ੍ਹਾਂ ਬੱਚਿਆਂ ਦੀ ਦੇਖ-ਭਾਲ ਭਾਰਤ ਸਰਕਾਰ ਲਈ ਇਕ ਗੰਭੀਰ ਸਮੱਸਿਆ ਬਣ ਗਈ ਸੀ। ਇਹਨਾਂ ਕਾਰਨਾਂ ਕਰਕੇ 30 ਨਵੰਬਰ 1957 ਨੂੰ ਔਰਤਾਂ ਦੀ ਬਰਾਮਦਗੀ ਦਾ ਕੰਮ ਸਮਾਪਤ ਕਰ ਦਿੱਤਾ ਗਿਆ।

## ਅੰਤਿਕਾ—3

# ਅਕਾਲੀ ਚਕ੍ਰ ਕੌਰ ਸਿੰਘ ਦੀ ਪਹਿਲੀ ਪਾਕਿਸਤਾਨ ਯਾਤਰਾ

*(ਉਨ੍ਹਾਂ ਦੀ ਡਾਇਰੀ ਵਿਚੋਂ)*

ਰੱਬ ਦੀ ਤਦਬੀਰ ਤੇ ਤਕਦੀਰ ਡਾਢੀ ਹੈ, ਨੇਕ ਖ਼ਿਆਲਾਂ ਤੇ ਨੇਕ ਕੰਮਾਂ ਨੂੰ ਰਾਹ ਦਿੰਦਾ ਤੇ ਦੱਸਦਾ ਹੈ। ਪਾਕਿਸਤਾਨ ਦਾ ਇਕ ਗੁਡਵਿਲ ਮਿਸ਼ਨ ਦਿੱਲੀ ਆਯਾ, ਜਿਸ ਵਿਚ ਰੀਕਵਰੀ ਆਫ਼ੀਸਰ ਰਜ਼ਵੀਸ਼ਾਹ ਸਾਹਿਬ ਪਾਕਿਸਤਾਨ ਦੇ ਬੜੇ ਅਫ਼ਸਰ ਤੇ ਫ਼ਕੀਰੀਆ ਖ਼ਾਨ ਐਬਟਾਬਾਦ ਵਾਲੇ ਤੇ ਸਾਦਕ ਵਗ਼ੈਰਾ ਸਨ। ਇਹਨਾਂ ਨਾਲ ਜਦ ਦਿੱਲੀ ਗੱਲ-ਬਾਤ ਕੀਤੀ, ਇਹਨਾਂ ਕਿਹਾ :

"ਤੁਸੀਂ ਲਾਹੌਰ ਆ ਜਾਓ ਪਾਸ ਲੈ ਕੇ, ਫੇਰ ਅਸੀਂ ਉਥੇ ਦੇਖਾਂਗੇ ਕਿ ਖਾਲਸਾ ਕੋਈ ਅੱਗੇ ਜਾ ਸਕਦਾ ਹੈ ਕਿ ਨਹੀਂ; ਪਿਸ਼ਾਵਰ ਜ਼ਿਲ੍ਹੇ ਹਜ਼ਾਰੇ ਦੀ ਤਰਫ਼, ਕਿਉਂਕਿ ਹਾਲੀ ਤਕ ਕੋਈ ਸਿਖ ਓਸ ਤਰਫ ਭੇਜਿਆ ਨਹੀਂ ਤੇ ਨਾ ਹੀ ਕੋਈ ਜਾਣ ਦਿੱਤਾ ਹੈ।"

ਮੈਨੂੰ ਬੜੀ ਖ਼ੁਸ਼ੀ ਹੋਈ। ਅੱਗੇ ਅੱਗੇ ਓਹ ਤੇ ਪਿਛੇ ਪਿਛੇ ਮੈਂ ਪਾਸ ਲੈ ਕੇ 3, 4 ਅਪ੍ਰੈਲ 1951 ਨੂੰ ਲਾਹੌਰ ਪੁੱਜ ਗਿਆ। ਅੱਗੇ ਚੰਗੇ ਵਰਕਰ ਹਰਬੰਸ ਲਾਲ ਜੀ ਮਹਿਤਾ ਜੋ ਪਹਿਲਾਂ ਧਰਮਸਾਲਾ (ਕਾਂਗੜੇ) ਪ੍ਰੋਫ਼ੈਸਰ ਸਨ ਤੇ ਮੇਰੇ ਚੰਗੇ ਜਾਣੂ ਸਨ, ਇਹ ਭੀ ਇਸੇ ਕੰਮ 'ਤੇ ਇੰਡੀਆ ਵਲੋਂ ਕਮਾਂਡਰ ਲੱਗੇ ਸਨ, ਮੈਨੂੰ ਬੜਾ ਹੌਸਲਾ ਹੋ ਗਿਆ ਇਨ੍ਹਾਂ ਨੂੰ ਦੇਖ ਕੇ। ਇਨ੍ਹਾਂ ਨੇ ਕਿਹਾ ਕਿ ਬੜਾ ਅੱਛਾ ਹੋ ਗਿਆ ਕਿ ਤੁਸੀਂ ਆ ਗਏ ਹੋ।

ਵਾਹਿਗੁਰੂ ਨੇ ਅਪਾਰ ਕਿਰਪਾ ਕਰ ਮੇਰਾ ਦਿਲ ਬਹੁਤ ਬੜਾ ਕਰ ਦਿੱਤਾ ਤੇ ਦਿਲ ਇਹੋ ਚਾਹੇ ਕਿ ਸਾਰੇ ਪਾਕਿਸਤਾਨ ਵਿਚ ਉਡਦਾ ਫਿਰਾਂ। ਮੈਂ ਲਾਹੌਰ ਰਹਿ ਕੇ ਅੱਠ ਦਿਨ ਸਾਰੇ ਹਿੰਦੁਸਤਾਨ ਦੇ ਕੋਨੇ ਕੋਨੇ ਪੱਤਰ ਲਿਖ ਦਿਤੇ ਕਿ ਜਿਨ੍ਹਾਂ ਦੇ ਬੱਚੇ ਏਧਰ ਹਨ, ਓਹ ਗਾਈਡ ਬਣ ਕੇ ਜਲਦੀ ਲਾਹੌਰ ਪਹੁੰਚਣ। ਪਰ ਪਾਕਿਸਤਾਨ ਦਾ ਨਾਮ ਸੁਣ ਕੇ ਕੌਣ ਆਏ! ਦਿੱਲੀ ਤੋਂ ਇਕ ਸਿਪਾਹੀ ਸਰਦੂਲ ਸਿੰਘ, ਮੁਜ਼ੱਫਰਾਬਾਦ ਦਾ ਗਿਆ, ਜਿਸ ਦੇ ਦੋ ਬੱਚੇ ਸੱਤ ਤੇ ਦਸ ਸਾਲਾ ਸਨ, ਪਰ ਉਹਦਾ ਭੀ ਦਿਲ ਢੱਠਾ ਤੇ ਮੁਰਝਾਇਆ ਹੋਇਆ। ਮੈਨੂੰ ਬਿਜਲਾ ਸਿੰਘ ਤੇ ਬਿਜੈ ਸਿੰਘ, ਸੁੰਦਰੀ ਬਲਵੰਤ ਸਿੰਘ ਯਾਦ ਆਏ ਤੇ ਇਸ ਨੂੰ ਵੀ ਦੱਸਿਆ ਕਿ ਭਾਈ ਸਾਹਿਬ! ਜੇ ਪੁਤਰ ਲੱਭਣੇ ਹਨ ਤਾਂ ਉਹਨਾਂ ਵੱਲ ਵੇਖੋ, ਚਿੰਤਾ, ਡਰ ਅਤੇ ਰੋਣ ਛੱਡੋ। ਹੁਣ ਮੈਂ ਲਾਹੌਰ ਦੀ ਗਲੀ ਗਲੀ ਦਾ ਵਾਕਫ ਸੀ। ਪਾਕਿਸਤਾਨੀ ਦਫ਼ਤਰ, ਜੋ ਡੀ.ਏ.ਵੀ. ਕਾਲਜ ਪਾਸ ਹੀ ਸਨ, ਜਾ ਦੱਸਿਆ, ਨਿਧੜਕ ਛੋਟੇ ਵਡੇ ਅਫ਼ਸਰ ਦੇਖੇ ਭਾਲੇ, ਨੇਕ ਤੇ ਬਦ ਇਨਸਾਨ ਦੀ ਪੁੱਛ ਭਾਲ ਕੀਤੀ, ਓਹ ਭੀ ਦੇਖ ਹੈਰਾਨ ਹੋਣ ਕਿ ਇਹ ਬੇਖ਼ੌਫ਼ ਹੀ ਆ ਜਾਂਦਾ ਹੈ। ਮੈਂ ਆਪਣੇ ਦਫ਼ਤਰ ਭੀ ਸਾਰੇ ਦੇਖੇ, ਕੈਂਪ ਦੇਖੇ। ਕਈ ਪਾਕਿਸਤਾਨੀ ਅਫ਼ਸਰ

ਵਾਕਫ਼ ਨਿਕਲ ਆਏ ਪਰ ਸਿੰਘ ਦੇਖ ਕੇ ਹੈਰਾਨ ਭੀ ਹੋ ਜਾਂਦੇ। ਜਦ ਮੈਂ ਪਿਸ਼ਾਵਰ, ਕੋਹਾਟ, ਬੰਨੂ, ਐਬਟਾਬਾਦ, ਆਜ਼ਾਦ ਕਸ਼ਮੀਰ ਤਕ ਜਾਣ ਦਾ ਨਾਮ ਲੈਂਦਾ, ਓਹ ਹੋਰ ਭੀ ਹੈਰਾਨ ਹੋ ਜਾਂਦੇ।

ਆਖ਼ਰ ਸਾਡੇ ਦਫ਼ਤਰ ਨੇ ਪਾਕਿਸਤਾਨ ਨਾਲ ਗੱਲ-ਬਾਤ ਕੀਤੀ। ਅੱਗੋਂ ਉਹਨਾਂ ਨੂੰ ਵੀ ਪਤਾ ਸੀ ਅਤੇ ਮਹਿਤਾ ਜੀ ਨੇ ਭੀ ਉਹਨਾਂ ਉਤੇ ਚੰਗਾ ਅਸਰ ਪਾਇਆ ਸੀ ਕਿ ਇਹ ਆਦਮੀ ਸਟੇਜ 'ਤੇ ਬੋਲਣ ਵਾਲਾ ਹੈ ਤੇ ਹਰੇਕ ਮਜ਼੍ਹਬ ਦਾ ਵਾਕਫ਼ ਭੀ ਹੈ ਤੇ ਚੰਗੀ ਭਾਰੀ ਅਥਾਰਿਟੀ ਲੈ ਕੇ ਆਯਾ ਹੈ, ਤੁਸੀਂ ਇਸ ਨਾਲ ਅੱਛਾ ਸਲੂਕ ਕਰੋ ਅਤੇ ਇਸ ਦੇ ਸਾਰੇ ਕੇਸ, ਜੋ ਰੀਕਵਰੀ ਕਰਨ ਨੂੰ ਆਇਆ ਹੈ, ਕਾਮਯਾਬ ਬਣਾਓ, ਜੇ ਤੁਸੀਂ ਭੀ ਪਟਿਆਲੇ ਆਦਿਕ ਜਾ ਕੇ ਕਾਮਯਾਬ ਹੋਣਾ ਹੈ ਆਪਣੇ ਕੰਮ ਵਿਚ। ਹੁਣ ਮੈਨੂੰ ਪੁਛਦੇ ਹਨ ਕਿ ਤੁਸੀਂ ਕਿਸ ਤਰ੍ਹਾਂ ਆਸਾਨੀ ਨਾਲ ਜਾ ਸਕਦੇ ਹੋ? ਮੈਂ ਸਭ ਤੋਂ ਪਹਿਲੀ ਸ਼ਰਤ ਇਹ ਰੱਖੀ ਕਿ ਜੋ ਇਨਸਪੈਕਟਰ ਮੇਰੇ ਨਾਲ ਚਲੇ, ਉਹ ਇਨਸਾਨੀਅਤ ਦੇ ਅਸੂਲ ਤੇ ਕਾਨੂੰਨ ਇਖ਼ਲਾਕ ਦਾ ਖ਼ੂਨ ਮੇਰੇ ਸਾਹਮਣੇ ਨਾ ਕਰੇ, ਮੇਰਾ ਭਾਵੇਂ ਖ਼ੂਨ ਕਰ ਦੇਵੇ; ਏਸੇ ਤਰ੍ਹਾਂ ਸਿਪਾਹੀ ਭੀ। ਓਹ ਮੇਰੇ ਮੂੰਹ ਵੱਲ ਤੱਕ ਕੇ ਹੱਸੇ ਤੇ ਕਿਹਾ ਕਿ ਤੁਸੀਂ ਹਫ਼ਤਾ ਠਹਿਰ ਜਾਓ, ਰਾਵਲਪਿੰਡੀ ਤੋਂ ਇਨਸਪੈਕਟਰ ਤੇ ਜੀਪ ਮੰਗਾਵਾਂਗੇ, ਫੇਰ ਤੁਸੀਂ ਜਾਣਾ ਤੇ ਸਾਡੇ ਦਫ਼ਤਰ ਵਿਚ ਵੀ ਫ਼ੂਨ ਕਰ ਕੇ ਕਹਿ ਦਿੱਤਾ।

ਮੈਂ ਖ਼ੂਬ ਤਕੜਾ ਹੋ ਗਿਆ ਦਿਲੋਂ, ਘਿਉ ਬਦਾਮ ਸਸਤੇ ਸੀ, ਇਕ ਮਹੀਨੇ ਦਾ ਸਫ਼ਰ ਖ਼ਰਚ, ਇਕ ਡੱਬਾ ਦਸ ਸੇਰ ਦਾ ਭਰ ਲੀਤਾ ਬਣਾ ਸੁਆਰ ਕੇ, ਜੇ ਰਸਤੇ ਰੋਟੀ ਨਾ ਭੀ ਬਣੇ ਤਾਂ ਦੋ ਇਕ ਦਿਨ ਤਾਂ ਗੁਜ਼ਾਰਾ ਹੁੰਦਾ ਰਹੇ। ਹੁਣ ਮੈਂ ਪਾਕਿਸਤਾਨ ਦੇ ਕੋਨੇ ਕੋਨੇ ਤੇ ਅਮੋਰ ਕੈਂਪ, ਆਜ਼ਾਦ ਕਸ਼ਮੀਰ ਤੇ ਆਪਣੇ ਵਿਛੜੇ ਵਤਨ ਚਕਾਰ ਵਿਚ ਭੀ ਲਿਖ ਦਿੱਤਾ ਕਿ ਮੈਂ ਏਸ ਤਰ੍ਹਾਂ ਪਾਕਿਸਤਾਨ ਆ ਰਿਹਾ ਹਾਂ, ਜਗ੍ਹਾ ਜਗ੍ਹਾ ਆਵਾਂਗਾ ਤੇ ਗੜ੍ਹੀ ਹਬੀਬੁੱਲਾ ਆਜ਼ਾਦ ਕਸ਼ਮੀਰ ਦੇ ਸਾਥ ਅਮੋਰ ਕੈਂਪ ਤੋਂ ਅੱਠ ਦਸ ਮੀਲ ਠਹਿਰਾਂਗਾ। ਇਕ ਆਦਮੀ ਮੈਨੂੰ ਗੜ੍ਹੀ ਆ ਕੇ ਕੈਂਪ ਦਾ ਮਿਲੇ ਤੇ ਹਾਲਾਤ ਸੋਲਾਂ ਸੌ, ਚਾਰ ਸਾਲ ਤੋਂ ਕੈਦ ਲੜਕੀਆਂ ਦਾ ਦੱਸੇ।

ਏਹ ਬਿਜਲੀ ਦੀ ਤਰ੍ਹਾਂ ਖ਼ਬਰਾਂ ਜਗ੍ਹਾ ਜਗ੍ਹਾ ਪਾਕਿਸਤਾਨ ਤੇ ਆਜ਼ਾਦ ਕਸ਼ਮੀਰ ਵਿਚ ਪੁੱਜ ਗਈਆਂ, ਜਿਥੇ ਉਹ ਸਿਖ ਬੱਚੇ ਬੱਚੀਆਂ ਨੂੰ ਕਹਿੰਦੇ ਸੀ ਕਿ ਹਿੰਦ ਵਿਚ ਕੋਈ ਸਿਖ ਨਹੀਂ ਰਿਹਾ, ਓਥੇ ਉਹਨਾਂ ਦੇ ਸਾਹਮਣੇ ਸਿਖ ਆ ਗਿਆ; ਪਰ ਅੰਦਰੋ ਅੰਦਰ ਮੈਂ ਭੀ ਬਿਜਲਾ ਸਿੰਘ ਵਾਲੇ ਤਰੀਕਿਆਂ ਦੀ ਕਾਢ ਕਢਦਾ ਰਹਿੰਦਾ ਸੀ ਤੇ ਦਿਲ ਹਰ ਵਕਤ ਭਰਿਆ ਰਹਿੰਦਾ ਸੀ। 'ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ' ਯਾ 'ਮਿਹਰ ਕਰੋ ਤ੍ਰਿਣ ਤੇ ਮੋਹਿ', ਯਾ 'ਰੋਗਨ ਤੇ ਅਰ ਸੋਗਨ ਤੇ' ਅਤੇ 'ਦੀਨਨ ਕੀ ਪ੍ਰਿਤਪਾਲ' ਯਾ ਇਹਨਾਂ ਦਾ ਪਾਠ ਸੀ। ਇਕ ਬੈਜ 'ਪਲੰਦਰੀ' ਤੋਂ ਹਿੰਦੂਆਂ ਦਾ ਪੰਜ ਸੌ ਦਾ, ਪਾਕਿਸਤਾਨੀ ਸੈਨਾ ਲੈ ਕੇ ਆਈ, ਉਹਨਾਂ ਸਿਪਾਹੀਆਂ 18 ਨੂੰ ਵਾਪਸ ਜਾਣਾ ਸੀ, ਉਹ ਭੀ ਤੇ ਦੋ ਇਨਸਪੈਕਟਰ ਪੁਲੀਸ ਦੇ ਮੇਰੇ ਨਾਲ ਦਿਤੇ ਗਏ। ਖ਼ਾਨ ਸੱਯਦੁੱਦੀਨ ਇਨਸਪੈਕਟਰ ਦਾ ਪਸਤੌਲ ਘਰ ਕ੍ਰਿਸ਼ਨਾ ਨਗਰ ਰਹਿ ਗਿਆ ਸੀ, ਉਹ ਮੇਰੇ ਨਾਲ ਹੀ ਬੈਠਾ ਸੀ। ਓਰੀਐਂਟਲ ਕਾਲਜ ਪਾਸੋਂ ਜੀਪ ਕ੍ਰਿਸ਼ਨਾ ਨਗਰ ਵੱਲ ਕਰ, ਸਿੰਘ ਸਭਾ ਦੇ ਪਾਸ ਚੌਕ ਵਿਚ ਖੜੀ ਕਰ ਕੇ ਆਪ ਘਰ ਗਲੀ ਵਿਚ ਗਿਆ। ਪਿਛੋਂ ਬੜੇ ਲੋਕੀ ਇਕੱਠੇ ਹੋ ਗਏ ਕਿ ਸਿਖ ਆ ਗਿਆ, ਸਿਖ ਆ ਗਿਆ; ਉਹ ਛੇਤੀ ਆ ਗਏ; ਲਾਠੀਆਂ ਨਾਲ ਪੁਲੀਸ ਨੇ ਲੋਕੀਂ ਨਠਾ ਦਿਤੇ।

## ਰਾਵਲਪਿੰਡੀ ਵਿਚ

ਓਥੋਂ ਹੀ ਸਿਧੇ ਰਾਵਲਪਿੰਡੀ ਦੀ ਸੜਕ 'ਤੇ ਤੁਰ ਪਏ, ਪਰ ਖ਼ਾਨ ਸਾਹਿਬ ਨੇ ਕਿਹਾ, "ਤੁਸੀਂ ਸਿਰ 'ਤੇ ਚਾਦਰ ਰਖ ਲਓ, ਅੱਖਾਂ ਮੂੰਹ ਨੰਗਾ ਰਖੋ, ਕੋਈ ਸ਼ਰਾਰਤੀ ਦੂਰੋਂ ਸ਼ਰਾਰਤ ਨਾ ਕਰੇ, ਕਿਉਂਕਿ ਤੁਸੀਂ ਸਾਡੇ ਮਹਿਮਾਨ ਹੋ।" ਮੈਂ ਵੈਸੇ ਹੀ ਕਰ ਲੀਤਾ। ਅਸੀਂ ਵਜ਼ੀਰਾਬਾਦ ਪੁੱਜੇ, ਉਹ ਚਾਹ ਪੀਣੇ ਲਗੇ, ਮੈਂ ਜੀਪ ਵਿਚ ਹੀ ਸੀ। ਪਿਸ਼ਾਬ ਕਰਨ ਨੂੰ ਥਲੇ ਉਤਰ ਕੇ ਕਿਨਾਰੇ ਗਿਆ, ਸਿਪਾਹੀਆਂ ਨਾਲ ਮੈਨੂੰ ਦੇਖ ਕੇ ਮੋਟਰਾਂ ਵਾਲੇ, ਜੋ ਸਿਆਲਕੋਟ ਤੋਂ ਭੀ ਆ ਰਹੀਆਂ ਸਨ, ਉਤਰ ਆਏ, ਦੇਖਣ ਲੱਗੇ। ਇਕੱਠ ਵੇਖ ਕੇ ਖਾਨ ਜੀ ਨੇ ਛੇਤੀ ਹੀ ਜੀਪ ਤੋਰ ਦਿੱਤੀ ਤੇ ਕਿਹਾ ਕਿ ਕੀ ਦੇਖਦੇ ਹੋ ? ਓਹੀ ਸਿਖ ਹਨ ਜੋ ਤੁਸਾਡੇ ਪਾਸ ਭਰਾਵਾਂ ਦੀ ਤਰ੍ਹਾਂ ਰਹਿੰਦੇ ਸੀ।

ਅਸੀਂ 10 ਵਜੇ ਰਾਤ ਦੇ ਗੁੱਜਰਖਾਨ ਪੁੱਜੇ। ਹੋਟਲ ਤੇ ਉਹ ਰੋਟੀ ਖਾਣ ਲੱਗੇ, ਮੈਨੂੰ ਭੀ ਕਿਹਾ ਕਿ ਜੇ ਕੁਝ ਹੈ ਪਾਸ ਤਾਂ ਖਾਓ। ਇਕ ਕਮਰੇ ਵਿਚ ਬਿਠਾ ਦਿਤਾ, ਅਗੇ ਪਿਛੇ ਆਪ ਬੈਠ ਗਏ। ਓਥੇ ਭੀ ਪਿਛਲੀ ਹਾਲਤ ਆਈ, ਲੋਕੀ ਜਮ੍ਹਾ ਹੋ ਗਏ, ਹਾਲੀ ਮੈਂ ਉਤੇ ਚਾਦਰ ਰੱਖੀ ਹੋਈ ਸੀ। ਖਾਨ ਜੀ ਨੇ ਚਾਰੋਂ ਤਰਫ ਪੁਲੀਸ ਖੜੀ ਕਰ ਦਿੱਤੀ ਤੇ ਛੇਤੀ ਖਾ ਪੀ ਕੇ ਤੁਰ ਪਏ। 12 ਵਜੇ (ਰਾਤ) ਪਿੰਡੀ ਪੋਲੀਸ ਲਾਈਨ ਪੁਜੇ। ਸਿਪਾਹੀ ਉਤਾਰ ਕੇ ਦੋ ਨਾਲ ਲੀਤੇ ਖ਼ਾਨ ਜੀ ਨੇ, ਕੰਪਨੀ ਬਾਗ ਪਾਸ ਸਬ ਇਨਸਪੈਕਟਰ, ਜੋ ਮੁਹੰਮਦ ਅਸਲਮ ਖ਼ਾਨ ਸਨ, ਉਹਨਾਂ ਦੇ ਘਰ, ਉਹਨਾਂ ਦੇ ਹਵਾਲੇ ਕਰ, ਲਾਹੌਰ ਵਾਲੇ ਇਨਸਪੈਕਟਰ ਵਾਪਸ ਆ ਗਏ ਤੇ ਖ਼ਾਨ ਸੱਯਦੁੱਦੀਨ ਤਾਂ ਜੇਹਲਮ ਹੀ ਉਤਰ ਗਏ ਸਨ, ਕਿਉਂਕਿ ਇਨ੍ਹਾਂ ਦਾ ਹੈੱਡ ਕੁਵਾਟਰ ਜੇਹਲਮ ਹੀ ਸੀ। ਇਥੇ (ਜੇਹਲਮ) ਭੀ ਕੋਈ 5 ਹਜ਼ਾਰ ਆਦਮੀ ਜਮ੍ਹਾ ਹੋ ਗਏ ਸਨ, ਜਦੋਂ ਕਿ ਇਨ੍ਹਾਂ ਦੇ ਮਕਾਨ ਪਾਸ ਮੈਂ ਜੀਪ ਵਿਚ ਬੈਠਾ ਸੀ। ਲੋਗਾਂ ਦੇ ਕਹਿਣ ਤੇ ਖ਼ਾਨ ਜੀ ਨੇ ਮੈਨੂੰ ਕਿਹਾ ਕਿ ਤੁਸੀਂ ਖੜੇ ਹੋ ਕੇ ਜੀਪ ਵਿਚ ਸਭ ਨੂੰ ਆਪਣਾ ਸਰੂਪ ਦਿਖਾਓ, ਇਹ ਕਹਿੰਦੇ ਹਨ ਕਿ ਚਾਰ ਸਾਲ ਹੋ ਗਏ ਹਨ ਸਿਖ ਦੀ ਸ਼ਕਲ ਨਹੀਂ ਦੇਖੀ। ਮੈਂ ਵੈਸੇ ਹੀ ਕੀਤਾ ਤੇ ਸੁਣਾਇਆ, "ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।"

ਕਈ ਅੱਖਾਂ ਜਲ ਨਾਲ ਭਰ ਆਈਆਂ, ਪਰ ਕਈ ਗੁੱਸੇ ਨਾਲ ਦੇਖ ਰਹੇ ਸੀ ਤੇ ਕਈ ਕਹਿ ਰਹੇ ਸੀ ਕਿ ਸ਼ੈਤਾਨ ਨੇ ਵਿਛੋੜ ਦਿਤਾ, ਪਰ ਗੁਰੂ ਨੇ ਮੇਰੇ ਅੰਦਰ ਹੀ ਅਜੀਬ ਸ਼ਕਤੀ ਭਰੀ ਜੋ ਐਸੀ ਅਵਸਥਾ ਮੈਂ ਆਪਣੀ ਕਦੀ ਨਹੀਂ ਦੇਖੀ, ਉਹ 10 ਹਜ਼ਾਰੀ ਅਤੇ ਵੀਹ ਹਜ਼ਾਰੀ ਵਾਲੀ ਸੀ, ਜੋ ਪਿਛੇ ਨਹੀਂ ਦੇਖੀ ਗਈ। ਸਿਖ ਦੀ ਸ਼ਕਲ ਪਾਕਿਸਤਾਨੀ ਮੁਸਲਮਾਨਾਂ ਲਈ ਇਕ ਅਜੂਬਾ ਅਤੇ ਹੈਰਾਨਕੁਨ ਸੀ ਪਰ ਬੱਚੇ ਸਿਖ ਸਰੂਪ ਤੋਂ ਬਹੁਤ ਹੀ ਭੈ ਤੇ ਸਹਿਮ ਖਾਂਦੇ ਦੇਖੇ। ਹੁਣ ਮੈਂ ਚਾਹ ਪਾਣੀ ਤੇ ਰੋਟੀ ਖਾ ਕੇ ਬੈਠਾ ਹੀ ਸੀ ਕਿ 12 ਵਜੇ ਦੇ ਕਰੀਬ ਰਾਜਾ ਅਸਲਮ ਖ਼ਾਨ ਜੀ ਆ ਗਏ ਕਿ ਮੈਨੂੰ ਲਾਹੌਰ ਤੋਂ ਫੂਨ ਆ ਗਿਆ ਹੈ, ਜਾ ਰਿਹਾ ਹਾਂ, ਤੁਹਾਡੇ ਲਈ ਮੈਂ ਜੇਹਲਮ ਦੇ ਖ਼ਾਨ ਸੱਯਦੁੱਦੀਨ ਨੂੰ ਤਾਰ ਦੇ ਦਿਤੀ ਹੈ। ਓਹ ਆ ਜਾਣ ਤਾਂ ਤੁਸੀਂ ਆਪਣਾ ਪਰੋਗਰਾਮ ਬਣਾ ਲੈਣਾ। ਮੈਂ ਕਿਹਾ, "ਜੀ ਮੈਨੂੰ ਨੇਕ ਆਦਮੀ ਦਿਓ ਜੋ ਈਮਨਾਦਾਰੀ ਨਾਲ ਕੰਮ ਕਰੇ ਤੇ ਮੇਰੀ ਹਿਫਾਜ਼ਤ ਭੀ ਕਰੇ, ਮੈਂ ਬੜੀ ਉਮੈਦ ਕਰ ਆਇਆ ਹਾਂ, ਤੁਸੀਂ ਕਾਮਯਾਬੀ ਤੇ ਸਫਲਤਾ ਦੇਣੀ ਹੈ।" ਅਗੋਂ ਉੱਤਰ ਦਿਤਾ ਕਿ ਸਭ ਤੋਂ ਨੇਕ ਤੇ ਪਾਰਸਾ ਸਾਡੇ ਮਹਿਕਮੇ ਵਿਚ ਖ਼ਾਨ ਸੱਯਦੁੱਦੀਨ ਹੈ, ਤੇ ਮੈਨੂੰ ਭੀ ਕੁਝ ਪਤਾ ਲਗ ਗਿਆ ਸੀ ਓਸ ਦਾ ਤੇ ਮੇਰੇ ਸਾਥ ਲਾਹੌਰ ਤੋਂ ਜੇਹਲਮ ਤਕ ਆਯਾ ਸੀ। ਮੈਂ ਭੀ ਦਿਲੋਂ ਚਾਹੁੰਦਾ ਸੀ, ਰੱਬ ਨੇ ਓਹੀ ਸਬੱਬ ਬਣਾ ਦਿੱਤਾ ਤੇ ਮੇਲ ਮਿਲਾ ਦਿੱਤਾ।

ਆਪ (ਰਾਜਾ ਅਸਲਮ ਖ਼ਾਨ) ਲਾਹੌਰ ਚਲੇ ਗਏ, ਮੇਰਾ ਚੰਗਾ ਇੰਤਜ਼ਾਮ ਕਰ ਕੇ।

ਸ਼ਾਮ ਦੇ ਵਕਤ 6 ਵਜੇ ਖ਼ਾਨ ਸੱਯਦੁੱਦੀਨ ਜੀ ਆ ਗਏ, ਮੇਰੇ ਪਾਸ ਭਰਾਵਾਂ ਦੀ ਤਰ੍ਹਾਂ ਬੈਠੇ ਉਠੇ ਤੇ ਹਰੇਕ ਚੀਜ਼ ਦੀ ਪੁੱਛ ਭਾਲ ਕੀਤੀ, "ਕੋਈ ਤਕਲੀਫ਼ ਤਾਂ ਨਹੀਂ ਹੋਈ?" ਮੈਂ ਕਿਹਾ, "ਨਹੀਂ, ਮੇਰੀ ਰੂਹ ਨੂੰ ਤਕਲੀਫ਼ ਹੈ।" ਉਹਨਾਂ ਕਿਹਾ, "ਖ਼ੁਦਾ ਉਹ ਭੀ ਦੂਰ ਕਰੇਗਾ, ਤੁਸੀਂ ਜਿਸ ਕੰਮ ਲਈ ਆਏ ਹੋ ਮੇਰਾ ਰੱਬ ਤੇ ਆਪ ਦਾ ਰੱਬ ਕਾਮਯਾਬੀ ਬਖ਼ਸ਼ੇਗਾ, ਮੈਨੂੰ ਪੂਰਾ ਪੂਰਾ ਯਕੀਨ ਹੈ ਖ਼ੁਦਾ 'ਤੇ, ਬਸ਼ਰਤੇ ਕਿ ਸਾਡੀ ਨੀਅਤ ਸਾਫ ਰਹੇ।" ਮੈਨੂੰ ਬੜਾ ਹੌਸਲਾ ਹੋ ਗਿਆ।

ਹੁਣ ਉਹ ਸ਼ਹਿਰ ਚੱਲੇ ਤੇ ਕਹਿਣ ਲੱਗੇ, "ਮੈਂ ਭੀ ਤਿਆਰੀ ਕਰਨੀ ਹੈ ਤੇ ਸਿਪਾਹੀ ਨਾਲ ਲੈਣੇ ਹਨ ਤੇ ਤੁਸੀਂ ਭੀ ਤਿਆਰੀ ਕਰ ਲਵੋ। ਸੁਬ੍ਹਾ ਤੁਸੀਂ ਭੀ ਖ਼ੁਦਾ ਅਗੇ ਦੁਆ ਕਰਨਾ ਤੇ ਮੈਂ ਭੀ ਕਰਾਂਗਾ ਕਿ ਸਾਡੇ ਕੰਮ ਵਿਚ ਉਸ ਦਾ ਹੱਥ ਹੋਵੇ ਤੇ ਸਿਰ 'ਤੇ ਭੀ। ਕੱਲ੍ਹ ਅਸੀਂ ਹਵੇਲੀਆਂ, ਐਬਟਾਬਾਦ, ਮਾਨਸਿਹਰਾ, ਗੜ੍ਹੀ ਹਬੀਬੁੱਲਾ ਚੱਲਾਂਗੇ।" ਮੈਂ ਬੜਾ ਖ਼ੁਸ਼ ਹੋਇਆ ਕਿ ਰੱਬ ਏਸ ਨੂੰ ਪ੍ਰੇਰ ਰਿਹਾ ਹੈ, ਮੈਂ ਪਿਆਰੇ ਵਤਨ ਦੀ ਹਵਾ ਤੇ ਪਾਣੀ ਗੜ੍ਹੀ ਚਲ ਪੀਵਾਂਗਾ ਅਤੇ ਹੋ ਸਕਦਾ ਹੈ ਬਾਕੀ ਦੇ ਵਿਛੜੇ ਬੱਚੇ ਛੱਡ ਕੇ, ਸੋਲਾਂ ਸੌ ਕੈਦ ਬੱਚੀਆਂ ਦਾ ਭੀ ਅਮੋਰ ਕੈਂਪ ਆਜ਼ਾਦ ਕਸ਼ਮੀਰ ਵਿਚੋਂ ਮੇਲ ਹੋ ਜਾਏ।

## ਪੰਜਾ ਸਾਹਿਬ ਤੇ ਐਬਟਾਬਾਦ

ਅਸੀਂ ਬਚਨ ਕਰ ਹੀ ਰਹੇ ਸੀ ਕਿ ਖ਼ਾਨ ਸੱਯਦੁੱਦੀਨ ਜੀ ਆ ਗਏ ਕਿ ਤਿਆਰ ਹੋ ਜਾਓ, ਚੱਲੀਏ। ਮੈਨੇ ਛੇਤੀ ਉਠ ਕੇ ਆਪਣਾ ਸਮਾਨ ਜੀਪ ਵਿਚ ਰੱਖ ਦਿਤਾ ਤੇ ਤੁਰ ਪਏ। ਪਰ ਲੋਕਾਂ ਦੀ ਤੱਕਣੀ ਵੇਖਣ ਦੀ ਏਸ ਤਰ੍ਹਾਂ ਦੀ ਸੀ ਜਿਵੇਂ ਡੋਲੀ ਵਿਚੋਂ ਬਾਹਰ ਨਿਕਲੀ ਸੱਜਰ ਵਿਆਹੀ ਨੂੰ, ਜਾਂ ਈਦ ਦੇ ਚੰਦ ਨੂੰ ਜਾਂ ਜਿਵੇਂ ਆਸ਼ਕ ਮਸ਼ੂਕ ਨੂੰ ਵੇਖਦਾ ਹੈ। ਅਸੀਂ ਅੱਠ ਵਜੇ ਪਿੰਡੀ ਤੋਂ ਚੱਲੇ, ਪੰਜੇ ਸਾਹਿਬ ਪੁੱਜੇ। ਮੈਂ ਕਿਹਾ, "ਖ਼ਾਨ ਜੀ! ਮੈਨੂੰ ਆਪਣੇ ਗੁਰੂ ਦੀ ਜ਼ਿਆਰਤ ਤਾਂ ਕਰਾ ਚੱਲੋ।" ਉਹਨਾਂ ਨੇ ਜੀਪ ਗੁਰਦੁਆਰੇ ਵਾਲੀ ਤਰਫ਼ ਕਰ ਦਿੱਤੀ ਤੇ ਡਿਉਢੀ 'ਤੇ ਆ ਕੇ ਖੜੀ ਕੀਤੀ। ਮੈਂ ਉਤਰ ਕੇ ਬਾਹਰੋਂ ਹੀ ਖ਼ਾਕ ਚੁੰਮੀ ਤੇ ਪਾਣੀ ਭੀ ਪੀਤਾ ਪਰ ਦਿਲ ਵਿਚ ਬੜੀਆਂ ਕਾਂਗਾਂ ਆਈਆਂ, ਸਰਦਾਰ ਬਘੇਲ ਸਿੰਘ ਯਾਦ ਆਇਆ। ਉਥੋਂ ਤੁਰੇ, ਹਰੀਪੁਰ ਖਾਲਸਾ ਹਾਈ ਸਕੂਲ ਪਾਸ ਪੁੱਜੇ ਤੇ ਖਾਲਸਾ ਤੇ ਸੰਗਤਾਂ ਅਤੇ ਸਰਦਾਰ ਰੋਚਾ ਰਾਮ ਦਾ ਪਰਿਵਾਰ ਤੇ ਉਹ ਰੌਣਕਾਂ ਯਾਦ ਆਈਆਂ ਜੋ ਕਦੇ ਦੇਖੀਆਂ ਸਨ। ਇਥੋਂ ਦੇ ਪੁਲੀਸ ਅਫ਼ਸਰ ਦਾ ਪਤਾ ਕਰ ਕੇ ਅਗੇ ਤੁਰੇ, ਹਵੇਲੀਆਂ ਜਾ ਪਹੁੰਚੇ, ਪਰ ਖ਼ਾਨ ਜੀ ਕਹਿਣ ਲੱਗੇ, "ਅਮਰ ਕੌਰ ਦਾ ਹਾਲੀ ਕੇਸ ਨਾ ਛੇੜੀਏ, ਸ਼ੋਰਸ਼ ਮਚ ਜਾਏਗੀ, ਪਹਿਲਾਂ ਅੱਗੇ ਚਲੀਏ ਐਬਟਾਬਾਦ ਤੇ ਗੜ੍ਹੀ, ਜੋਗਿੰਦਰ ਸਿੰਘ ਵਗੈਰਾ ਦਾ ਪਤਾ ਕਢੀਏ।"

ਐਬਟਾਬਾਦ ਪੁਲਸ ਲਾਈਨ ਵਿਚ ਪਹੁੰਚ ਕੇ ਡੀ.ਐਸ.ਪੀ. ਹਬੀਬੁੱਲਾ ਖ਼ਾਨ ਜੀ ਨੂੰ ਮਿਲੇ, ਜੋ ਬੰਨੂ ਦੇ ਸੀ, ਬਹੁਤ ਨੇਕ ਤੇ ਦਿਲ ਰੱਖਣ ਵਾਲੇ; ਬੜਾ ਸਤਿਕਾਰ ਕੀਤਾ ਤੇ ਕਿਹਾ ਕਿ ਕੋਈ ਫ਼ਿਕਰ ਨਹੀਂ, ਕੋਈ ਅੱਖ ਪੁੱਟ ਕੇ ਭੀ ਤੁਸਾਂ ਵੱਲ ਨਹੀਂ ਤੱਕੇਗਾ ਤੇ ਮੈਂ ਤੁਸਾਡੀ ਕਾਮਯਾਬੀ ਲਈ ਪੂਰਾ ਫ਼ਰਜ਼ ਨਿਬਾਹਾਂਗਾ, ਭਾਵਾਂ ਮੇਰੇ ਇਲਾਕੇ ਵਿਚ ਪਹਿਲਾ ਸਿਖ ਆਇਆ ਹੈ। ਮੈਂ ਕਿਹਾ, "ਖ਼ਾਨ ਜੀ! ਇਕ ਕੇਸ ਹਵੇਲੀਆਂ ਹੈ ਤੇ ਇਕ ਐਬਟਾਬਾਦ, ਬਾਕੀ ਗੜ੍ਹੀ। ਅਸੀਂ ਪਹਿਲਾਂ ਗੜ੍ਹੀ ਜਾਂਦੇ ਹਾਂ, ਤੁਸੀਂ ਮਦਦ ਦਿਓ।" ਉਸ ਨੇ ਇਕ ਇਨਸਪੈਕਟਰ ਤੇ ਦੋ ਸਿਪਾਹੀ ਨਾਲ ਦਿੱਤੇ। ਅਸੀਂ ਅੱਗੇ ਅੱਗੇ ਤੁਰ ਪਏ। ਮਾਨਸਿਹਰੇ ਪੁਜੇ, ਗੁਰਦੁਆਰਾ ਬੰਦ ਸੀ ਤੇ ਬਾਹਰੋਂ ਖ਼ਰਾਬ ਹਾਲਤ। ਉਸ ਜਗ੍ਹਾ ਦੀਆਂ ਰੌਣਕਾਂ ਤੇ ਬਾਬਾ ਪ੍ਰਣਪਾਲ ਸਿੰਘ ਜੀ ਦੀ ਮਿਹਨਤ, ਸਤਿਸੰਗਤ, ਭਜਨ ਕੀਰਤਨ, ਕਥਾ ਯਾਦ ਆਏ।

## ਗੜ੍ਹੀ ਪੁੱਜਣਾ

ਹੁਣ ਜਦ ਅਸੀਂ ਕ੍ਰਿਸ਼ਨ ਗੰਗਾ ਦੇ ਨੇੜੇ ਨੇੜੇ ਪੁਜਦੇ ਗਏ, ਹਵਾ ਹੋਰ ਠੰਡੀ ਤੇ ਤਰ। ਮੈਂ ਕਿਹਾ, "ਇਹ ਬੁੱਲਾ ਤਾਂ ਮੇਰੀ ਰਮਣੀਕ ਤੇ ਸੋਹਣੀ ਚਕਾਰ ਦਾ ਹੀ ਹੈ।" ਆਖ਼ਰ ਪੁਲ ਆ ਗਿਆ। ਟੱਪ ਕੇ ਥਾਣੇ ਪੁੱਜੇ। ਦਰ ਖੋਹਲ ਕੇ, ਅੰਦਰ ਥਾਣੇ ਦੇ ਦੋਨੋਂ ਜੀਪਾਂ ਸਿਧੀਆਂ ਗਈਆਂ। ਸਾਰਾ ਅਮਲਾ ਫੈਲਾ ਥਾਣੇ ਦਾ ਜਮ੍ਹਾ ਹੋ ਗਿਆ, ਜਗ੍ਹਾ ਦੇਖੀ ਗਈ। ਜਿਸ ਕਮਰੇ ਨੂੰ ਕੋਈ ਰੋਸ਼ਨਦਾਨ ਨਹੀਂ ਸੀ ਉਥੇ ਥਾਂ ਦਿਤੀ, ਪਹਿਰਾ ਲਾ ਦਿਤਾ ਚਾਰੋਂ ਤਰਫ਼, ਖ਼ਾਨ ਜੀ ਨੇ ਦਰਵੱਜੇ ਅੱਗੇ ਆਪ ਮੰਜਾ ਡਾਹ ਲੀਤਾ। ਲੋਕੀ ਹੈਰਾਨ ਸਨ ਕਿ ਇਕ ਸਿਖ ਤੇ ਇਤਨੀ ਨਾਲ ਪੁਲੀਸ। ਫੇਰ ਇਹ ਸਿਖ ਅੱਜ ਕਈ ਸਾਲਾਂ ਤੋਂ ਬਾਅਦ ਆਇਆ ਦੇਖਿਆ ਹੈ।

ਇਤਨੀ ਦੇਰ ਨੂੰ ਚਕਾਰ ਬਣਗੋਲੀ ਪਿੰਡ ਦਾ ਇਕ ਸਿਪਾਹੀ ਆ ਗਿਆ, ਉਹ ਛੇਤੀ ਨਾਲ ਮੇਰੇ ਪਾਸ ਪੁੱਜ ਕੇ ਮੇਰੇ ਨਾਲ ਚਿਮਟ ਕੇ ਸਲਾਮ ਕਰਦਾ ਤੇ ਕਹਿੰਦਾ, "ਹੇ ਖ਼ੁਦਾ! ਅੱਜ ਸੰਤ ਮਿਲਿਆ ਹੈ।" ਮੈਂ ਉਸ ਦੇ ਮੂੰਹ ਵੱਲ ਤੱਕਾਂ। ਉਹ ਕਹਿਣ ਲੱਗਾ, "ਤੁਸੀਂ ਨਹੀਂ ਜਾਣਦੇ, ਮੈਂ ਜਾਣਦਾ ਹਾਂ, ਤੁਸੀਂ 'ਅਵੈੜੇ' ਪਿੰਡ ਦੇ ਹੋ, ਮੈਂ 'ਬਣਗੋਲੀ' ਦਾ ਹਾਂ, ਅੱਲਾ ਨੇ ਜੁਦਾ ਕਰ ਦਿੱਤਾ, ਸ਼ੈਤਾਨ ਨੇ ਤਬਾਹ ਕਰ ਦਿੱਤਾ।"

## ਅਮੋਰ ਕੈਂਪ ਦਾ ਹਾਲ

ਇਹ ਕਹਿੰਦਾ ਕਹਿੰਦਾ ਰੋ ਪਿਆ ਭੁੱਬ ਮਾਰ ਕੇ, ਮੇਰੇ ਭੀ ਨੈਣਾਂ 'ਚੋਂ ਆਂਸੂ ਚੱਲ ਪਏ। ਥਾਣੇਦਾਰ ਜੀ ਮੇਰੇ ਮੰਜੇ 'ਤੇ ਹੀ ਆ ਕੇ ਬੈਠ ਗਏ, ਧੀਰਜ ਦੇ ਕੇ ਉਸ ਨੂੰ ਕਹਿਣ ਲੱਗੇ ਕਿ ਇਹਨਾਂ ਦੀ ਸੇਵਾ ਕਰੋ ਜਲ ਪਾਣੀ ਦੀ। ਉਹ ਸਿਪਾਹੀ, ਜੋ ਬੱਚੇ ਬੱਚੇ ਦੀ ਸੁਖ ਪੁੱਛੇ, ਅਕਾਲੀ ਜੀ ਦੀ ਪੁੱਛੀ। ਅਮੋਰ ਕੈਂਪ ਦੀਆਂ ਸਾਰੀਆਂ ਬੀਬੀਆਂ ਤੇ ਬੱਚਿਆਂ ਦਾ ਸੁਖ ਸੁਨੇਹਾ ਦਿਤਾ, ਕਿਹਾ ਕਿ ਮੈਨੂੰ ਸ਼ਹਿਰ ਮਿਲਦੇ ਰਹਿੰਦੇ ਹਨ, ਹੁਣ ਤਾਂ ਓਹ ਤੁਹਾਡਾ ਇਥੇ ਆਉਣਾ ਸੁਣ ਕੇ ਜ਼ਿੰਦਾ ਹੋ ਜਾਣਗੇ, ਮੈਂ ਕੱਲ ਹੀ ਪਤਾ ਦੇ ਆਵਾਂਗਾ।

## ਬਿਰਧ ਮਾਤਾ ਦੀ ਸ਼ਹੀਦੀ

ਮੈਂ ਭੀ ਪੁਛਿਆ, "ਕੌਣ ਕੌਣ ਮਿਲਦਾ ਹੈ ? ਉਹਨਾਂ ਦਾ ਕੀ ਹਾਲ ਹੈ ?" ਜੋ ਸ਼ਹੀਦ ਹੋ ਗਏ ਉਹ ਭੀ ਉਸ ਨੇ ਦੱਸੇ, ਜੋ ਕੈਂਪ ਵਿਚ ਸੀ ਉਹ ਭੀ ਦੱਸੇ, ਜੋ ਲੋਕਾਂ ਦੇ ਘਰਾਂ ਵਿਚ ਸੀ ਉਹ ਭੀ ਦੱਸੇ, ਤੇ ਨਾਲ ਨਾਲ ਰੋ ਭੀ ਪਵੇ। ਮੈਂ ਕਿਹਾ, "ਵੀਰ! ਉਹਨਾਂ ਨੂੰ ਮਾਰਦੇ ਨਾ, ਪਾਸ ਰੱਖ ਲੈਂਦੇ ਤਾਂ ਅੱਜ ਮੇਲ ਦੀ ਉਮੈਦ ਹੁੰਦੀ, ਪਰ ਜੋ ਖ਼ਤਮ ਹੋ ਗਏ ਹਨ ਓਹ ਏਥੇ ਕਿਥੇ ਮਿਲਣਗੇ।" ਉਸ ਨੇ ਜਦ ਮੇਰੇ ਚਾਰੋਂ ਸਕੇ ਭਾਈਆਂ ਦਾ ਨਾਮ ਲੀਤਾ ਕਿ ਫਲਾਨੀ ਫਲਾਨੀ ਜਗ੍ਹਾ ਸ਼ਹੀਦ ਹੋਏ ਤੇ ਉਹਨਾਂ ਦੇ ਬੱਚੇ ਭੀ, ਪਰ ਤੁਸਾਡੀ ਬਿਰਧ ਮਾਤਾ ਨੂੰ ਗਰਬੂ ਤੇ ਅੱਤੇ ਨੇ ਜਿਊਂਦਿਆਂ ਮਕਾਨ ਵਿਚ ਸਾੜ ਦਿਤਾ, ਜਿਨ੍ਹਾਂ ਨੂੰ ਉਸ ਨੇ ਪੁਤ੍ਰ ਬਣਾਇਆ ਸੀ ਤੇ ਪਾਲਿਆ ਵਿਆਹਿਆ ਸੀ, ਏਸ ਕਰਕੇ ਅਸੀਂ ਸਾਰਿਆਂ ਨੇ ਉਨ੍ਹਾਂ ਨੂੰ ਲਾਅਨਤਾਂ ਪਾਈਆਂ, ਪਰ ਕੀ ਹੋ ਸਕਦਾ ਸੀ, ਸ਼ੈਤਾਨ ਸਾਰਿਆਂ ਦੇ ਸਿਰ ਚੜ੍ਹਿਆ ਹੋਇਆ ਸੀ।

ਇਹ ਸੁਣ ਕੇ ਖ਼ਾਨ ਸੱਯਦੁੱਦੀਨ ਭੀ ਰੋ ਪਏ। ਜਦ ਸਾਰੀ ਗੱਲ ਸੁਣੀ ਤੇ ਪਤਾ ਲੱਗਾ ਕਿ ਇਕ ਸੌ ਯਾਰਾਂ ਆਦਮੀ ਮਾਰੇ ਗਏ ਹਨ, ਬੜਾ ਅਫ਼ਸੋਸ ਕਰਨ ਲੱਗੇ, "ਤੁਸੀਂ ਤਾਂ ਬੜੇ ਦਿਲ ਵਾਲੇ ਹੋ, ਇਤਨੀਆਂ ਸੱਟਾਂ ਖਾ ਕੇ ਫਿਰ ਨੇਕੀ 'ਤੇ ਲੱਗੇ ਹੋ।"

## ਲੜਕੀਆਂ ਦੀ ਭਾਲ

ਉਤੋਂ ਕੁੱਕੜ ਨੇ ਬਾਂਗ ਦੇ ਦਿੱਤੀ, ਉਹ ਆਪਣੀ ਨਮਾਜ਼ ਲਈ ਤਿਆਰ ਹੋ ਗਏ, ਮੈਂ ਭੀ ਆਪਣਾ ਨਿਤਨੇਮ ਸ਼ੁਰੂ ਕਰ ਦਿੱਤਾ। ਆਪਣੀ ਪੂਜਾ ਪਾਠ ਤੋਂ ਵਿਹਲੇ ਹੋ ਕੇ ਚਾਹ ਵਗ਼ੈਰਾ ਦਾ ਇੰਤਜ਼ਾਮ ਕੀਤਾ। ਮੈਨੇ ਖਰਾ ਦੁੱਧ, ਘਿਉ ਤੇ ਹੋਰ ਚੀਜ਼ਾਂ, ਜੋ ਬਹੁਤ ਸਸਤੀਆਂ ਸਨ ਤੇ ਸਵਾਦੀ ਸਨ, ਮੰਗਵਾ ਕੇ ਰੋਟੀ ਭੀ ਨਾਲ ਹੀ ਬਨਾ ਲੀਤੀ ਅਤੇ ਖਾ ਪੀ ਕੇ ਫ਼ਾਰਗ਼ ਹੋ ਗਏ ਤੇ ਬਾਲ ਕੋਟ, ਜੱਬੀ, ਲੋਹਾਰ ਗਲੀ ਤਕ ਜਾਣ ਦੀ ਤਿਆਰੀ ਕੀਤੀ। ਅਤੇ ਗੜ੍ਹੀ ਦੇ ਖ਼ਾਨ ਦੇ ਮਕਾਨ ਦੀ ਤਲਾਸ਼ੀ ਦਾ ਖਿਆਲ ਭੀ ਕੀਤਾ, ਕਿਉਂਕਿ ਉਸ ਪਾਸ ਮਿਠੀ ਆਦਿ ਚਾਰ ਸਿਖ ਲੜਕੀਆਂ, ਨਲੂਛੀਆਂ ਦੀਆਂ ਸਨ, ਪਰ ਪੁਲੀਸ ਥੋੜ੍ਹੀ ਹੋਣੇ ਕਾਰਨ ਇਰਾਦਾ ਬਦਲ ਦਿੱਤਾ ਤੇ ਜੱਬੀ, ਸਰਦੂਲ ਸਿੰਘ ਸਿਪਾਹੀ ਦੇ ਦੋ ਬੱਚਿਆਂ ਲਈ ਤੇ ਬਾਲਾ ਕੋਟ ਗਏ ਪਰ ਖ਼ਾਲੀ ਆਏ, ਕਾਮਯਾਬੀ ਨਾ ਹੋਈ। ਫੇਰ ਗੜ੍ਹੀ ਆ ਕੇ ਥਾਣੇ ਬੈਠ ਗਏ ਤੇ ਗੜ੍ਹੀ ਦੇ ਖ਼ਾਨ ਦੇ ਛੋਟੇ ਭਾਈ ਖ਼ਾਨ ਬਹਾਦਰ ਨੂੰ ਇਨਸਪੈਕਟਰਾਂ ਨੇ ਸੱਦ ਘੱਲਿਆ ਪੁਲੀਸ ਭੇਜ ਕੇ।

ਉਹ ਆ ਗਿਆ, ਬੜੇ ਪਿਆਰ ਨਾਲ ਮਿਲਿਆ ਤੇ ਕਹਿਣੇ ਲਗਾ, "ਜੀ, ਸਿੰਘ ਕਿਥੋਂ ਲੈ ਆਏ ਹੋ ?" ਉਹਨਾਂ ਕਿਹਾ, "ਤੁਸਾਡੇ ਵਤਨੀ ਹਨ, ਤੁਸਾਂ ਨੂੰ ਮਿਲਣ ਆਏ ਤੇ ਵਤਨ ਦੀ ਹਵਾ ਖਾਣ, ਪਾਣੀ ਪੀਣ ਆਏ ਹਨ ਤੇ ਤੁਸਾਂ ਦੇ ਮਹਿਮਾਨ ਹਨ, ਖ਼ਿਦਮਤ ਕਰੋ।" ਉਹ ਮੇਰੇ ਪਾਸ ਆ ਗਏ, "ਆਪ ਕਿਸ ਪਿੰਡ ਦੇ ਹੋ ?" ਮੈਂ ਕਿਹਾ, "ਚਕਾਰ ਦੇ ਤੇ ਨਾਮ ਮੇਰਾ ਚਕ੍ਰ ਕੌਰ ਸਿੰਘ ਹੈ।" ਉਸ ਨੇ ਝੱਟ ਜੱਫੀ ਪਾ ਲਈ ਅਤੇ ਬੜੇ ਦਰਦੀ ਦਿਲ ਨਾਲ ਕਿਹਾ, "ਸ਼ੁਕਰ ਖ਼ੁਦਾ ਦਾ ! ਇਕ ਸਿਖ ਦੇ ਦੀਦਾਰ ਤਾਂ ਚਾਰ ਸਾਲਾਂ ਤੋਂ ਪਿਛੋਂ ਹੋ ਗਏ ਹਨ।" ਚਕਾਰ ਮੁਜ਼ੱਫਰਾਬਾਦ ਦੇ ਸਿੱਖਾਂ ਦੇ ਨਾਮ ਲੈ ਲੈ ਕੇ ਬਹੁਤ ਹੀ ਅਫ਼ਸੋਸ ਕਰੇ ਕਿ ਐਸੇ ਜਵਾਨ ਸਿਖ, ਸੁਹਣੇ ਕੱਦਾਂ ਵਾਲੇ ਨਹੀਂ ਮਿਲ ਸਕਦੇ ਪਰ ਖ਼ੁਦਾ ਦੀ ਮਰਜ਼ੀ।

ਸਾਰੇ ਅਮਲੇ ਫੈਲੇ ਦੀ ਸ਼ਾਮ ਦੀ ਰੋਟੀ ਘਰ ਕਹਿ ਭੇਜੀ ਤੇ ਸਾਡੇ ਪਾਸ ਹੀ ਸ਼ਾਮ ਤਕ ਰਿਹਾ ਅਤੇ ਸਭ ਹਾਲਾਤ ਦੱਸੇ ਦਸਾਏ, ਅਰ ਕਹਿਣੇ ਲਗਾ, "ਮੇਰੇ ਭਾਈ ਪਾਸ ਭੀ ਚਾਰ ਲੜਕੀਆਂ ਹਨ, ਪਰ ਮੇਰੀ ਤੇ ਉਸ ਦੀ ਅਣਬਣ ਹੈ, ਤੇ ਜੋ ਜੱਬੀ ਵਗ਼ੈਰਾ ਲੜਕੇ ਹਨ ਮੈਂ ਨਾਲ ਹੋ ਕੇ ਬਰਾਮਦ ਕਰਾਵਾਂਗਾ, ਘਾਬਰਨ ਦੀ ਲੋੜ ਨਹੀਂ।" ਮੈਂ ਕਿਹਾ, "ਖ਼ਾਨ ਜੀ ! ਤੁਸਾਂ ਦੀ ਚਲਦੀ ਹੈ, ਮੈਨੂੰ ਕਿਸੀ ਤਰ੍ਹਾਂ ਮੁਜ਼ੱਫਰਾਬਾਦ, ਜਿਥੇ ਸਾਡੀ ਸੋਲਾਂ ਸੌ ਬੱਚੀ ਕੈਦ ਹੈ, ਪੰਜ ਮਿੰਟਾਂ ਲਈ ਮਿਲਾ ਦਿਓ, ਮੈਂ ਬੜਾ ਹੀ ਸ਼ੁਕਰਗੁਜ਼ਾਰ ਹੋਵਾਂਗਾ ਆਪ ਦਾ।" ਉਹ ਕਹਿਣੇ ਲਗਾ, "ਜੀ ਤੁਸਾਡਾ ਪਤਾ ਤਾਂ ਅੱਜ ਅਠ ਦਸ ਦਿਨ ਦਾ ਸਾਰੇ ਮੁਜ਼ੱਫਰਾਬਾਦ, ਚਕਾਰ ਤਕ ਭੀ ਪੁੱਜ ਗਿਆ ਹੈ ਕਿ ਓਹ ਆ ਰਹੇ ਹਨ ਤੇ ਕੈਂਪ ਵਿਚ ਭੀ ਤੁਸਾਡੀ ਡਾਕ ਪੁੱਜੀ ਹੋਈ ਹੈ; ਉਥੋਂ ਦੇ ਬੱਚੇ ਬੱਚੇ ਨੂੰ ਪਤਾ ਹੈ ਅਤੇ ਬੜੇ ਖ਼ੁਸ਼ ਹੁੰਦੇ ਸੀ, ਕਿਉਂਕਿ ਮੈਂ ਰੋਜ਼ ਹੀ ਸ਼ਹਿਰ ਜਾਂਦਾ ਹਾਂ ਤੇ ਅਕਸਰ ਹਰੇਕ ਗੱਲ ਦਾ ਪਤਾ ਲੱਗ ਜਾਂਦਾ ਹੈ ਤੇ ਪੁਲੀਸ ਅਫ਼ਸਰ ਭੀ ਮਿਲਦੇ ਰਹਿੰਦੇ ਹਨ, ਉਹ ਕਹਿੰਦੇ ਸੀ ਕਿ ਚਕਾਰ ਦਾ ਸੰਤ ਚੱਕ੍ਰ ਕੌਰ ਸਿੰਘ ਆ ਰਿਹਾ ਹੈ। ਸਾਡੇ ਲੋਕ ਤਾਂ ਕਈ ਬੁਰਾ ਮੰਨਾਂਦੇ ਹਨ, ਪਰ ਹਿੰਦੂ ਸਿਖ ਬੱਚੇ ਬੱਚੀਆਂ ਤਾਂ ਕਪੜਿਆਂ ਵਿਚ ਨਹੀਂ ਸਮਾ ਰਹੇ। ਤੇ ਹੈ ਭੀ ਠੀਕ ਉਹਨਾਂ ਲਈ; ਉਹਨਾਂ ਨੂੰ ਤਾਂ ਜਾਨ ਪੈ ਜਾਏਗੀ। ਅੱਜ ਹੀ ਡੀ.ਸੀ. ਮੁਜ਼ੱਫਰਾਬਾਦ ਤੋਂ ਪਤਾ ਲੈਂਦਾ ਹਾਂ।" ਜਦ ਪਤਾ ਲੀਤਾ, ਉਸ ਨੇ ਕਿਹਾ, "ਮਿਲਟਰੀ ਕਮਾਂਡਰ ਤੋਂ ਪੁੱਛੋ। ਮੈਂ ਤਾਂ ਉਹਨਾਂ ਨੂੰ ਜਾਣਦਾ ਭੀ ਹਾਂ ਤੇ ਮਿਲਟਰੀ ਦਾ ਖ਼ਿਆਲ ਭੀ ਹੈ, ਪਰ ਕਾਨੂੰਨੀ ਪਾਬੰਦੀਆਂ ਤੇ ਹੋਰ ਹਾਲਾਤ ਮਜਬੂਰ ਕਰਦੇ ਹਨ। ਓਹ ਜਦ ਲਾਹੌਰ

ਪੁਜੇ ਸਨ ਤਦ ਤੋਂ ਹੀ ਮੈਨੂੰ ਖ਼ਬਰ ਪੁਜ ਗਈ ਸੀ ਤੇ ਪਿੰਡੀ ਆਵਣ ਤੇ ਗੜ੍ਹੀ ਪੁੱਜਣ ਦੀ ਭੀ।"

## ਅਮੋਰ ਕੈਂਪ ਲਿਜਾਣੋਂ ਨਾਂਹ

ਜਦੋਂ ਕਮਾਂਡਰ ਨੂੰ ਪੁੱਛਿਆ, ਉਸ ਨੇ ਕਿਹਾ ਕਿ ਏਹ ਕਦੀ ਨਹੀਂ ਹੋ ਸਕਦਾ ਕਿ ਇਸ ਇਲਾਕੇ ਦਾ ਵਾਕਫ਼, ਫੇਰ ਸਿਖ, ਲੜਾਈ ਦੇ ਏਰੀਆ ਵਿਚ ਆਏ, ਕੀ ਤੁਸੀਂ ਫ਼ੌਜੀ ਆਰਡਰ ਨਹੀਂ ਜਾਣਦੇ ? ਪੁਲੀਸ ਨੂੰ ਚਾਹੀਦਾ ਸੀ ਕਿ ਉਹ ਉਸ ਨੂੰ ਗੜ੍ਹੀ ਤਕ ਭੀ ਨਾ ਲੈ ਆਉਂਦੇ, ਪਰ ਇਹ ਜ਼ਿੰਮੇਵਾਰੀ ਉਹਨਾਂ ਦੀ ਹੈ, ਏਥੇ ਦੀ ਸਾਡੀ ਹੈ। ਓਸ ਦਾ ਗੜ੍ਹੀ ਪਹੁੰਚਣ ਦਾ ਭੀ ਬੜਾ ਸ਼ੋਰ ਗ਼ੁਲ ਹੋ ਰਿਹਾ ਹੈ। ਫੇਰ ਇਨਸਪੈਕਟਰ ਨੇ ਭੀ ਆਪਣੀ ਜ਼ਿੰਮੇਵਾਰੀ ਤੇ ਪੁਛਿਆ ਕਿ ਮੈਂ ਆਪਣੀ ਜੀਪ ਵਿਚ ਪੜਦੇ ਅੰਦਰ ਸਿਰਫ਼ ਪੰਜ ਮਿੰਟਾਂ ਲਈ ਕੈਂਪ ਵਿਚ ਲੈ ਜਾਸਾਂ, ਉਹਨਾਂ ਨੂੰ ਭੀ ਉਹੀ ਜਵਾਬ। ਮੈਂ ਬੜਾ ਨਿਰਾਸ ਹੋ ਕੇ ਖ਼ਾਨ ਜੀ ਨੂੰ ਕਿਹਾ ਕਿ ਤੁਸੀਂ ਮੈਨੂੰ ਲੋਹਾਰ ਗਲੀ ਤਕ ਲੈ ਚਲੋ, ਮੈਂ ਓਥੋਂ ਸ਼ਹਿਰ ਮੁਜ਼ੱਫਰਾਬਾਦ, ਅਮੋਰ ਕੈਂਪ ਤੇ ਆਪਣੇ ਵਤਨ ਦਾ ਦਰਸ਼ਨ ਦੂਰੋਂ ਹੀ ਕਰ ਆਵਾਂ। ਮੇਰੀ ਦਿਲ ਆਜ਼ੁਰਦਾ ਗੱਲ ਨੂੰ ਮੰਨ ਕੇ ਜੀਪ ਤਿਆਰ ਕਰਾਈ ਤੇ ਨਾਲ ਗੜ੍ਹੀ ਦੇ ਖ਼ਾਨ ਬਹਾਦਰ ਨੂੰ ਲੀਤਾ, ਅਸੀਂ ਪੰਜ ਜਾਂ ਛੀ ਮੀਲ 'ਤੇ ਪੁੱਜੇ, ਦੁਮੇਲ ਜੇਹਲਮ ਦਰਿਆ ਤੇ ਕ੍ਰਿਸ਼ਨ ਗੰਗਾ 'ਤੇ ਆਪਣਾ ਇਲਾਕਾ ਦਿਸਿਆ, ਪਰ ਛੇਵੇਂ ਸਤਿਗੁਰੂ ਦਾ ਗੁਰਦੁਆਰਾ ਨਾ ਦਿੱਸ ਸਕਿਆ। ਓਸ ਸਮੇਂ ਦਿਲੀ ਦਰਦ ਵਾਲੇ ਤੇ ਦਿਮਾਗੀ ਤੂਫਾਨ ਉਠੇ, ਜਿਨ੍ਹਾਂ ਨੂੰ ਥੰਮ੍ਹਣਾ ਮੁਸ਼ਕਲ ਹੋ ਗਿਆ, ਖ਼ਾਨ ਜੀ ਨੇ ਛੇਤੀ ਵਾਪਸੀ ਮੋਟਰ ਕੀਤੀ ਤੇ ਗੜ੍ਹੀ ਆ ਗਏ ਤੇ ਦੂਜੇ ਕੇਸਾਂ ਦੀ ਤਰਫ ਲਗ ਗਏ।

ਹੁਣ ਮੈਂ ਇੰਤਜ਼ਾਰੀ ਕਰ ਰਿਹਾ ਸੀ ਕਿ ਅਮੋਰ ਕੈਂਪ ਵਿਚੋਂ ਕੋਈ ਨ ਕੋਈ ਮੈਨੂੰ ਆ ਕੇ ਗੜ੍ਹੀ ਮਿਲੇਗਾ, ਕਿਉਂਕਿ ਮੈਂ ਲਾਹੌਰ ਪਿੰਡੀ ਤੋਂ ਖ਼ਤ ਲਿਖ ਦਿਤੇ ਸੀ ਕਿ ਮਾਨ ਸਿੰਘ ਜਾਂ ਰੰਗੀਲ ਸਿੰਘ ਜਾਂ ਕੋਈ ਬੀਬੀ ਗੜ੍ਹੀ ਥਾਣੇ ਵਿਚ ਆ ਕੇ ਮਿਲੇ, ਜੇਕਰ ਮੈਂ ਕੈਂਪ ਵਿਚ ਨਾ ਆ ਸਕਿਆ; ਕਿਉਂਕਿ ਤੁਹਾਡੇ ਹਾਲਾਤ ਤੋਂ ਤੇ ਦੁਖਾਂ ਤੋਂ ਅਸੀਂ ਬਹੁਤ ਦੁਖੀ ਹਾਂ, ਜੇ ਤੁਸੀਂ ਸਾਰੇ ਖ਼ਤਮ ਹੋ ਜਾਂਦੇ, ਜਿਥੇ ਤੁਹਾਡੇ ਹੋਰ ਸਾਰੇ ਸ਼ਹੀਦ ਹੋ ਗਏ, ਤਾਂ ਅਸੀਂ ਇਤਨੇ ਦੁਖੀ ਨਾ ਹੁੰਦੇ ਤੇ ਸਿਰ ਤਲੀ 'ਤੇ ਰੱਖ ਕੇ ਪਾਕਿਸਤਾਨ ਨਾ ਆਉਣਾ ਪੈਂਦਾ।

## ਅਮੋਰ ਕੈਂਪ ਦੀਆਂ ਬੱਚੀਆਂ ਲਈ ਅਰਦਾਸ

ਪਰ ਤਿੰਨ ਦਿਨ ਬੀਤ ਗਏ, ਕੋਈ ਨਾ ਪਹੁੰਚ ਸਕਿਆ, ਨਾ ਮਿਲ ਸਕਿਆ। ਇਸ ਤਰਫੋਂ ਇਕ ਬੱਚਾ, ਸਰਦੂਲ ਸਿੰਘ ਸਿਪਾਹੀ ਦਾ, ਜੱਬੀ ਤੋਂ ਪਕੜ ਲੀਤਾ ਤੇ ਐਬਟਾਬਾਦ ਦੀ ਤਿਆਰੀ ਕਰ ਲੀਤੀ ਖ਼ਾਨ ਜੀ ਨੇ। ਮੈਂ ਕਿਹਾ, "ਅੱਜ ਦੀ ਰਾਤ ਇਥੇ ਹੀ ਰਹੋ, ਹੋ ਸਕਦਾ ਹੈ ਕੋਈ ਬੰਦਾ ਮਿਲਣ ਆ ਜਾਏ, ਸੁਬ੍ਹਾ ਚਲੇ ਚਲਾਂਗੇ।"

ਮੈਂ, ਰਾਤ ਦਾ ਇਕ ਵਜਿਆ ਸੀ, ਤਾਂ ਅਰਦਾਸ ਵਿਚ ਜੁੜ ਗਿਆ ਕਿ ਹੇ ਗੁਰੂ ਜੀ! ਇਨ੍ਹਾਂ ਨੂੰ ਵੀ ਬਹੁੜੋ ਜੋ ਚਾਰ ਸਾਲ ਤੋਂ ਕੈਦ ਵਿਚ ਹਨ, ਜਾਂ ਕਿਸੇ ਆਪਣੇ ਸਿਖ ਨੂੰ ਆਤਮ ਸ਼ਕਤੀ ਦਿਓ ਜੋ ਇਸ ਕੈਦ ਤੋਂ ਇਹਨਾਂ ਦੁਖੀਆਂ ਨੂੰ ਛੁਡਾਏ।

## ਐਬਟਾਬਾਦ, ਜੋਗਿੰਦਰ ਦੀ ਭਾਲ ਵਿਚ

ਏਸ ਤਰ੍ਹਾਂ ਰਾਤ ਬੀਤ ਗਈ, ਸਵੇਰੇ ਉੱਠ ਕੇ ਖ਼ਾਨ ਜੀ ਨੇ ਕਿਹਾ, "ਤਿਆਰੀ ਕਰੋ,

ਰੋਟੀ ਐਬਟਾਬਾਦ ਚੱਲ ਕੇ ਖਾਣੀ ਹੈ।" ਤੁਰ ਪਏ ਆਪਣੀ ਆਪਣੀ ਪੂਜਾ ਕਰ ਕੇ। 10 ਵਜੇ ਐਬਟਾਬਾਦ ਪੁੱਜੇ, ਕਚਹਿਰੀ ਹੀ ਡੀ.ਸੀ. ਤੇ ਐਸ.ਪੀ. ਦੀ। ਸਾਰੀ ਹਾਲਤ ਦੱਸੀ, ਉਹਨਾਂ ਬੜੀ ਗ਼ੌਰ ਨਾਲ ਸੁਣੀ। ਉਹਨਾਂ ਨੇ ਪਹਿਲੇ ਸਿਪਾਹੀ ਬਦਲ ਕੇ ਹੋਰ ਪੁਲੀਸ ਦਿਤੀ, ਜੋਗਿੰਦਰ ਸਿੰਘ ਵਲਦ ਰਵੇਲ ਸਿੰਘ ਚਕਾਰ ਕਸ਼ਮੀਰ ਲਈ, ਜੋ ਮੇਰਾ ਸਕਾ ਭਤੀਜਾ ਸੀ ਤੇ ਇਕ ਸੌ ਯਾਰਾਂ ਵਿਚੋਂ ਏਹੋ ਬਚਿਆ ਸੀ। ਏਸ ਦਾ ਪਤਾ ਐਬਟਾਬਾਦ ਛਾਵਣੀ ਮੇਜਰ ਇਕਬਾਲ ਖ਼ਾਨ ਦੇ ਪਾਸ ਲਗਦਾ ਸੀ।

ਇਨਸਪੈਕਟਰ ਨੇ ਤੇ ਮੈਨੇ, ਐਸ.ਪੀ. ਜੋ ਬੰਨੂ ਦੇ ਹੀ ਸਨ, ਤੇ ਡੀ.ਸੀ. ਨੂੰ ਅਰਜ਼ ਕੀਤੀ ਕਿ ਆਪ ਦੀ ਇਸੀ ਕਚਹਿਰੀ ਵਿਚ ਇਕ ਅਲੀ ਸ਼ਾਹ ਵਕੀਲ ਹਨ ਜੋ ਬੰਨੂ ਦੇ ਹਨ, ਉਹਨਾਂ ਨੂੰ ਭੀ ਜੋਗਿੰਦਰ ਸਿੰਘ ਦਾ ਪਤਾ ਹੈ। ਉਸੀ ਵਕਤ ਉਸ ਨੂੰ ਸੱਦ ਕੇ ਸਾਰੀ ਦਰਿਆਫਤ ਕੀਤੀ। ਉਸ ਨੇ ਬੜੇ ਪਿਆਰ ਤੇ ਸੱਚਾਈ ਨਾਲ ਦੱਸਿਆ ਕਿ ਹਾਂ, ਜੋਗਿੰਦਰ ਸਿੰਘ ਅੱਜ 15 ਦਿਨ ਹੋਏ, ਮੇਜਰ ਦੀ ਚਿੱਠੀ ਲੈ ਕੇ ਆਜ਼ਾਦ ਕਸ਼ਮੀਰ ਮੁਜ਼ੱਫਰਾਬਾਦ ਗਿਆ ਸੀ, ਆਪਣੀ ਖ਼ਾਨਦਾਨੀ ਜਾਇਦਾਦ ਤੇ ਜ਼ਮੀਨ ਆਪਣੇ ਨਾਮ ਕਰਾਉਣ ਡੀ.ਸੀ. ਪਾਸ ਤੇ ਉਸ ਨੇ ਕਿਹਾ ਜੋਗਿੰਦਰ ਸਿੰਘ ਨੂੰ ਕਿ ਮੈਂ ਸਾਵਣ ਵਿਚ ਦੌਰੇ ਜਾਸਾਂ, ਤੈਨੂੰ ਬੁਲ਼ਾ ਲੈਸਾਂ ਤੇ ਤੇਰੀ ਸਾਰੀ ਖਾਨਦਾਨੀ ਜ਼ਮੀਨ ਤੇਰੇ ਨਾਮ ਕਰ ਆਵਾਂਗਾ।

ਉਹ ਆਉਂਦਾ ਮੇਰੇ ਪਾਸ ਚਾਰ ਦਿਨ ਰਹਿ ਗਿਆ ਹੈ ਤੇ ਰਾਜ਼ੀ ਖ਼ੁਸ਼ੀ ਸੀ। ਪਿਸ਼ਾਵਰ ਤੋਂ ਭੀ ਜਾ ਕੇ ਉਸ ਨੇ ਚਿੱਠੀ ਲਿਖੀ ਹੈ ਕਿ ਮੈਂ ਰਾਜ਼ੀ ਖ਼ੁਸ਼ੀ ਪੁੱਜ ਗਿਆ ਹਾਂ ਤੇ ਮੇਜਰ ਸਾਹਿਬ ਕੋਹਾਟ ਛੁੱਟੀ 'ਤੇ ਜਾਣ ਵਾਲੇ ਹਨ, ਮੈਂ ਭੀ ਸਾਥ ਜਾਸਾਂ। ਇਸ ਤੋਂ ਪਹਿਲਾਂ ਉਹ ਦੋ ਸਾਲ ਮੇਰੇ ਪਾਸ ਹੀ ਮੇਜਰ ਪਾਸ ਰਹਿੰਦਾ ਰਿਹਾ ਹੈ। ਤੁਸੀਂ ਪਤਾ ਕਰ ਲਵੋ ਤਾਰ ਦੇ ਜ਼ਰੀਏ, ਜੇ ਮੇਜਰ ਸਾਹਿਬ ਛੁੱਟੀ ਨਹੀਂ ਗਏ ਤਾਂ ਪਿਸ਼ਾਵਰ ਜਾਓ, ਜੇ ਉਹ ਛੁੱਟੀ ਗਏ ਹਨ ਤਾਂ ਕੋਹਾਟ ਜਾਓ। ਐਸ.ਪੀ. ਤੇ ਡੀ.ਸੀ. ਕਹਿਣ ਲੱਗੇ ਕਿ ਇਹ ਠੀਕ ਕਹਿ ਰਹੇ ਹਨ ਤੇ ਸਾਨੂੰ ਭੀ ਕੋਈ ਸ਼ੱਕ ਨਾ ਰਿਹਾ, ਇਹ ਭੀ ਨੇਕ ਮਨੁੱਖ ਸੀ।

## ਅਮਰ ਕੌਰ ਦੀ ਭਾਲ (ਹਵੇਲੀਆਂ ਤੋਂ ਪਿੰਡੀ)

ਹੁਣ ਖ਼ਾਨ ਜੀ ਐਸ.ਪੀ. ਤੋਂ ਹੋਰ ਪੁਲੀਸ ਲੈ ਕੇ ਹਵੇਲੀਆਂ ਅਮਰ ਕੌਰ ਦੇ ਲਈ, ਤਿਆਰੀ ਕਰ, ਹਵੇਲੀਆਂ ਠਾਣੇ ਪਹੁੰਚ ਗਏ। ਉਥੇ ਦੇ ਟੇਸ਼ਨ ਦੇ ਪੁਲੀਸ ਅਫ਼ਸਰ ਨੂੰ ਨਾਲ ਲੈ ਕੇ, ਮਾਸਟਰ ਗ਼ੁਲਾਮ ਰਸੂਲ ਵਗ਼ੈਰਾ, ਜੋ ਤਿੰਨੇ ਹੀ ਚਕਾਰ ਕਸ਼ਮੀਰ ਦੇ ਸੀ, ਦੇ ਘਰ ਜਾ ਛਾਪਾ ਮਾਰਿਆ। ਤਦ ਮਾਸਟਰ ਤਾਂ ਨਾ ਮਿਲਿਆ ਤੇ ਬਾਬੂ ਗ਼ੁਲਾਮ ਰਸੂਲ, ਉਸ ਦਾ ਚਚੇਰਾ ਭਾਈ ਤੇ ਦੂਜਾ ਭਾਈ ਪਕੜ ਕੇ ਥਾਣੇ ਲੈ ਆਏ। ਜਦ ਮੈਨੂੰ ਦੇਖਿਆ ਤਾਂ ਹੈਰਾਨ ਭੀ ਹੋ ਗਏ ਪਰ ਦਿਲ ਭੀ ਭਰ ਲੀਤਾ, ਮੈਂ ਭੀ ਵੈਸੇ ਹੀ ਹੋ ਗਿਆ।

ਉਹ ਕਹਿਣ ਲੱਗੇ ਕਿ ਅਮਰ ਕੌਰ ਤਾਂ ਪਿੰਡੀ ਹੈ, ਏਥੇ ਨਹੀਂ, ਤੇ ਨਾ ਸਾਡੇ ਪਾਸ ਹੈ, ਦੂਜੇ ਆਦਮੀ ਪਾਸ ਹੈ। ਖ਼ਾਨ ਸਾਹਿਬ ਨੇ ਛੇਤੀ ਹੁਕਮਨ ਜੀਪ ਵਿਚ ਬਿਠਾ ਲਿੱਤਾ ਕਿ ਪਿੰਡੀ ਚੱਲ ਕੇ ਦੱਸ। ਉਹ ਕਹੇ ਕਿ ਮੈਨੂੰ ਘਰ ਹੋ ਕੇ ਆਉਣ ਦਿਓ, ਮੇਰੇ ਪਾਸ 15 ਸੌ ਰੁਪਿਆ ਹੈ ਘਰ ਛੱਡ ਆਵਾਂ, ਇਹ ਤਾਂ ਸਾਡੇ ਬਜ਼ੁਰਗ ਹਨ, ਸ਼ੁਕਰ ਹੈ ਮਿਲੇ ਹਨ, ਕੋਈ ਖ਼ਿਦਮਤ ਕਰਨ ਦਿਓ। ਆਪ ਨੇ ਕਿਹਾ, "ਹਾਂ ਕਰੋ। ਜੇ ਇਨਸਾਨ ਹੋ ਤਾਂ ਅਮਰ ਕੌਰ ਦੇ ਦਿਓ, ਇਹੋ ਖ਼ਿਦਮਤ ਸਭ ਤੋਂ ਬੜੀ ਹੈ।" ਆਪ ਨੇ ਜੀਪ ਖ਼ੁਦ ਚਲਾ ਦਿੱਤੀ, 7 ਵਜੇ ਪੰਜੇ ਸਾਹਿਬ ਪੁੱਜੇ, ਤਾਂ ਉਸੀ ਦਿਨ ਸੌ ਦਾ ਜਥਾ ਯਾਤਰਾ ਨੂੰ ਜਾਣਾ ਸੀ ਵਿਸਾਖੀ 'ਤੇ, ਵਾਪਸੀ

ਤੇ ਭੀ ਦਰਸ਼ਨ ਕੀਤੇ। ਹੁਣ ਅੱਜ ਅੰਦਰ ਬਾਹਰ ਸਫਾਈ ਹੋ ਰਹੀ ਸੀ ਪਰ ਅਸੀਂ ਤੁਰ ਪਏ, ਪੰਜੇ ਸਾਹਿਬ ਤੋਂ ਲੈ ਕੇ ਪਿੰਡੀ ਤੱਕ ਮਿਲਟਰੀ ਦਾ ਪਹਿਰਾ ਸੀ ਤੇ ਡੀ.ਸੀ. ਚੱਕਰ ਲਾ ਰਿਹਾ ਸੀ। ਅਸੀਂ 9 ਕੁ ਵਜੇ ਪਿੰਡੀ ਪੁੱਜ ਗਏ ਪਰ ਜਥਾ ਰਸਤੇ ਨਾ ਮਿਲ ਸਕਿਆ, ਓਸ ਨੂੰ ਪਿੰਡੀ ਚਾਹ ਪੀਂਦਿਆਂ ਦੇਰੀ ਹੋ ਗਈ ਸੀ, ਮੈਨੂੰ ਅਤੇ ਬੱਚੇ ਨੂੰ ਲਾਲ ਕੁੜਤੀ ਆਣ ਉਤਾਰ ਦਿੱਤਾ ਤੇ ਉਹਨਾਂ ਨੂੰ ਸਦਰ ਥਾਣੇ ਵਿਚ ਲਿਆ ਕੇ ਬੰਦ ਕਰ ਦਿੱਤਾ, ਕਿ ਸੁਬ੍ਹਾ ਤੁਸਾਡਾ ਦੂਜਾ ਭਾਈ ਮਾਸਟਰ ਗ਼ੁਲਾਮ ਰਸੂਲ, ਜੋ ਪਿੰਡੀ ਦੀ ਦੁਕਾਨ 'ਤੇ ਹੈ, ਓਸ ਨੂੰ ਲਿਆ ਕੇ ਫੇਰ ਤੁਸਾਂ ਨੂੰ ਸਾਥ ਲੈ ਕੇ ਜਿੱਥੇ ਅਮਰ ਕੌਰ ਹੈ ਚੱਲਾਂਗੇ, ਜਦ ਤਾਈਂ ਅਮਰ ਕੌਰ ਨਹੀਂ ਮਿਲਦੀ ਤੁਸੀਂ ਨਹੀਂ ਛੁਟ ਸਕਦੇ ਤੇ ਨਾ ਹੀ ਤੁਸੀਂ ਹਵੇਲੀਆਂ ਅਤੇ ਪਿੰਡੀ ਕੰਪਨੀ ਹੀ ਖੋਹਲ ਸਕਦੇ ਹੋ।

## ਸਰਦੂਲ ਸਿੰਘ ਦਾ ਦੂਜਾ ਬੱਚਾ ਬਰਾਮਦ

ਉਸੀ ਸਮੇਂ ਪਿੰਡੀ ਰਾਜਾ ਬਜ਼ਾਰ ਪਹੁੰਚ ਕੇ ਉਹਨਾਂ ਦੀ ਕੰਪਨੀ ਦਾ ਪਤਾ ਕੀਤਾ। ਪਤਾ ਲੈ ਕੇ ਰਾਤ ਦੇ ਯਾਰਾਂ ਬਜੇ ਮੇਰੇ ਪਾਸ ਆਏ ਤੇ ਦੱਸਿਆ ਕਿ ਮੈਂ ਸਾਰਾ ਪਤਾ ਕੱਢ ਲਿਆ ਹੈ, ਸਵੇਰੇ ਸਾਰਾ ਕੰਮ ਕਰਾਂਗੇ। ਮੈਂ ਭੀ ਲੇਟ ਗਿਆ। ਦੋ ਵਜੇ ਉਠ ਕੇ ਨਹਾ ਧੋ ਕੇ ਨਿਤਨੇਮ ਕਰ, ਚਾਹ ਪੀ ਰਿਹਾ ਸੀ ਕਿ (ਦਿਨ ਚੜ੍ਹਦੇ ਸਾਰ) ਆ ਗਏ ਖ਼ਾਨ ਜੀ ਤੇ ਕਿਹਾ, "ਮੈਂ ਚਲਿਆ ਹਾਂ, ਗ਼ੁਲਾਮ ਮੁਹੰਮਦ ਨੂੰ ਭੀ ਪਕੜ ਕੇ ਅੰਦਰ ਕਰਦਾ ਹਾਂ।" ਮੈਂ ਕਿਹਾ, "ਰਾਜਾ ਬਜ਼ਾਰ ਦੇ ਚੌਂਕ ਵਿਚ ਪਾਨਾਂ ਦੀ ਦੁਕਾਨ 'ਤੇ ਸਰਦੂਲ ਸਿੰਘ ਦੇ ਦੂਜੇ ਬੱਚੇ ਦਾ ਪਤਾ ਲੱਗਦਾ ਹੈ।" ਕਿਹਾ, "ਮੈਂ ਹੁਣੇ ਹੀ ਜਾਂਦਾ ਹਾਂ।" ਗਏ, ਅੱਗੇ ਓਹੀ ਬੱਚਾ ਦੁਕਾਨ ਖੋਹਲ ਰਿਹਾ ਸੀ। ਪਕੜ ਕੇ ਲੈ ਆਏ ਤੇ ਕਿਹਾ, "ਲਓ ਸੰਤ ਜੀ ਖ਼ੁਦਾ ਦੀ ਰਹਿਮਤ।" ਫੇਰ ਉਹਨਾਂ ਵੱਲ ਗਏ। ਮੈਂ ਰੋਟੀ ਪਕਾਈ, ਖਾਧੀ, ਬੱਚਿਆਂ ਨੂੰ ਭੀ ਖੁਲਾਈ, ਬਾਰਾਂ ਬਜ ਗਏ ਸੀ, ਆਪ ਆ ਗਏ ਤੇ ਕਿਹਾ ਕਿ ਮੈਂ ਸਭ ਨੂੰ ਥਾਣੇ ਬਿਠਾ ਆਇਆ ਹਾਂ ਪਰ ਹਨ ਬੜੇ ਚਲਾਕ ਤੇ ਕਹਿੰਦੇ ਹਨ ਕਿ ਸੰਤ ਚਕ੍ਰ ਕੌਰ ਸਿੰਘ ਨੂੰ ਮਿਲਾਓ। ਮੈਂ ਕਿਹਾ, "ਲੈ ਆਓ।" ਆਪ ਨੇ ਕਿਹਾ, "ਮੈਂ ਰੋਟੀ ਖਾ ਆਵਾਂ।" ਫਿਰ ਆ ਕੇ ਲੈ ਆਏ, ਮਾਸਟਰ ਗ਼ੁਲਾਮ ਰਸੂਲ ਤੇ ਗ਼ੁਲਾਮ ਮੁਹੰਮਦ ਦੋਨੋਂ ਭਰਾਵਾਂ ਨੂੰ ਓਹ ਮਿਲੇ, ਉਹਨਾਂ ਦਾ ਭੀ ਤੇ ਮੇਰਾ ਭੀ ਦਿਲ ਭਰ ਆਇਆ।

## ਅਮਰ ਕੌਰ ਦਾ ਹਾਲ

ਪੁੱਛ ਭਾਲ ਕੇ ਉਹ ਕਹਿਣ ਲੱਗੇ ਕਿ ਅਸੀਂ ਬੜਾ ਜਤਨ ਕੀਤਾ, ਚਕਾਰ ਦੇ ਸਿਖ ਬਚ ਜਾਣ, ਪਰ ਨਾ ਬਚ ਸਕੇ। ਮੈਂ ਕਿਹਾ ਕਿ ਜੇ ਤੁਸੀਂ ਕੋਸ਼ਿਸ਼ ਕਰਦੇ ਤਾਂ ਬਚ ਸਕਦੇ ਸੀ। ਉਹਨਾਂ ਕਿਹਾ, "ਖ਼ੁਦਾ ਜਾਣਦਾ ਹੈ।" ਮੈਂ ਕਿਹਾ, "ਅੱਛਾ, ਜੋ ਹੋਇਆ ਚੰਗਾ ਸੀ, ਪਰ ਅਮਰ ਕੌਰ ਤੇ ਬੱਚੀਆਂ ਦਿਓ।" ਉਹ ਆਖਣ, "ਉਹ ਤਾਂ ਸਾਡੀ ਭੈਣ ਹੈ ਤੇ ਅਮਾਨਤ ਕਰ ਪਾਸ ਰੱਖੀ ਸੀ, ਓਸ ਦੀ ਬਾਂਹ ਜ਼ਖ਼ਮੀ ਹੈਸੀ, ਬੜੇ ਇਲਾਜ ਕੀਤੇ, ਆਖ਼ਰ ਕੁਛ ਰੁਪੱਯੇ ਦੇ ਕੇ ਇਕ ਆਦਮੀ ਨੂੰ ਲਾਹੌਰ ਨਾਲ ਭੇਜਿਆ। ਪਰ ਉਹ ਬਦਦਿਆਨਤ ਹੋ ਗਿਆ ਤੇ ਅਮਰ ਨਾਲ ਨਕਾਹ ਕਰ ਲੀਤਾ, ਏਸੇ ਕਰਕੇ ਸਾਡੀ ਤੇ ਓਸ ਦੀ ਰੰਜਸ਼ ਹੈ, ਉਹ ਬਾਰਾਮੂਲੇ ਦਾ ਹੈ ਤੇ ਸਾਡਾ ਰਿਸ਼ਤੇਦਾਰ ਹੈ, ਇਕ ਸਾਲ ਤੋਂ ਅਸੀਂ ਨਹੀਂ ਮਿਲੇ, ਓਹ ਪਿੰਡੀ ਲਾਲ ਕਿਲ੍ਹੇ ਵਿਚ ਨੌਕਰ ਹੈ ਤੇ ਰਹਿੰਦਾ ਸ਼ਹਿਰ ਹੈ।"

ਮੈਂ ਕਿਹਾ, "ਥਾਣੇਦਾਰ ਜੀ ਨੂੰ ਸਾਥ ਲੈ ਜਾਓ ਤੇ ਬਰਾਮਦ ਕਰਾਓ।" 'ਹਾਂ' ਵਿਚ ਜਵਾਬ ਦਿੱਤਾ। ਖ਼ਾਨ ਜੀ ਤਿਆਰ ਹੋ ਗਏ, ਸਾਥ ਲੈ ਕੇ ਤੁਰ ਪਏ। ਚਾਰ ਬਜੇ ਵਾਪਸ ਆਏ, ਪਰ ਪਤਾ ਕੋਈ ਨਾ ਲੱਗਾ ਤੇ ਉਹਨਾਂ ਨੂੰ ਥਾਣੇ ਹੀ ਬਿਠਾ ਆਏ। ਮੈਨੂੰ ਆ ਕੇ ਸਾਰਾ ਹਾਲ ਕਿਹਾ। ਮੈਂ ਕਿਹਾ, "ਏਹੋ ਲੱਭ ਲਭਾ ਸਕਦੇ ਹਨ ਤੇ ਇਹਨਾਂ ਨੂੰ ਸਾਰਾ ਪਤਾ ਹੈ।" ਓਧਰ ਸ਼ਹਿਰ ਵਿਚ ਰੌਲਾ ਪੈ ਗਿਆ ਤੇ ਤਿੰਨ ਚਾਰ ਹਜ਼ਾਰ ਤਕ ਰੁਪੱਯਾ ਭੀ ਦੇਣ ਨੂੰ ਫਿਰਨ ਖ਼ਾਨ ਜੀ ਨੂੰ। ਉਹਨਾਂ ਸਾਰੇ ਲੋਕਾਂ ਨੂੰ ਕਿਹਾ, "ਤੁਸਾਨੂੰ ਇਕ ਮੁਸਲਮਾਨ ਲੜਕੀ ਚਾਹੀਦੀ ਹੈ ਜਾਂ ਪੰਜ ਸੌ ?" ਉਹਨਾਂ ਕਿਹਾ, "ਪੰਜ ਸੌ।" ਆਪ ਨੇ ਕਿਹਾ, "ਜੇ ਅਸੀਂ ਇਕ ਲੜਕੀ ਅਮਰ ਦੇ ਦੇਵਾਂਗੇ ਤਾਂ ਏਹ ਜਾ ਕੇ ਸਾਡੀ ਪੰਜ ਸੌ ਲੜਕੀ ਕਢਾ ਦੇਵੇਗਾ, ਤਾਂ ਚੰਗਾ ਹੈ ਕਿ ਅਮਰ ਦੇ ਦਿਓ।"

"ਜੇ ਜ਼ਮੀਨ ਦੇ ਹੇਠਾਂ ਹੈ ਜਾਂ ਅਕਾਸ਼ ਦੇ ਉਤੇ ਬੀ ਹੈ, ਇਹਨਾਂ ਪਾਸੋਂ ਹੀ ਲੈਣੀ ਹੈ। ਜਦ ਤਕ ਨਾ ਦੇਣਗੇ, ਥਾਣੇ ਹੀ ਰਹਿਣਗੇ।"

ਫੇਰ ਖ਼ਾਨ ਜੀ ਮੇਰੇ ਪਾਸ ਆਏ, ਕਹਿਣੇ ਲਗੇ ਕਿ ਓਹ ਕਹਿੰਦੇ ਹਨ ਕਿ ਅਮਰ ਹਵੇਲੀਆਂ ਚਲੀ ਗਈ ਹੈ, ਉਥੇ ਚੱਲੀਏ। ਉਥੇ ਗਏ ਤਾਂ ਪਤਾ ਲੱਗਾ ਕਿ ਗੜ੍ਹੀ ਚਲੀ ਗਈ ਹੈ। ਉਥੇ ਪੁਲੀਸ ਗਈ, ਕਿਹਾ ਕਿ ਪਿੰਡੀ ਚਲੀ ਗਈ ਹੈ। ਪਿੰਡੀ ਆ ਕੇ ਉਨ੍ਹਾਂ ਕਿਹਾ ਕਿ ਪੈਦਾ ਕਰੋ। ਤੇ ਮੈਨੂੰ ਆ ਕੇ ਕਿਹਾ ਕਿ ਚਲੋ ਜੋਗਿੰਦਰ ਸਿੰਘ ਲਈ ਪਿਸ਼ਾਵਰ।

4 ਵਜੇ ਸ਼ਾਮ ਦੇ ਤਿਆਰ ਹੋ ਕੇ ਪਿਸ਼ਾਵਰ ਪੁੱਜੇ, ਅਗੋਂ ਪਤਾ ਚਲਿਆ ਕਿ ਮੇਜਰ ਛੁੱਟੀ 'ਤੇ ਕੋਹਾਟ ਹੈ, ਫੇਰ ਵਾਪਸ ਕੈਂਬਲਪੁਰ ਤੇ ਜੱਡ ਹੁੰਦੇ ਅਟਕ ਪੁੱਜੇ। ਰਾਤ ਦੇ 8 ਵਜੇ ਗਏ ਸੀ, ਪੁਲ ਬੰਦ ਹੋ ਚੁਕਾ ਸੀ। ਇਨਸਪੈਕਟਰ ਜੀ ਨੇ ਕੋਹਾਟ ਟੈਲੀਫ਼ੂਨ ਕੀਤਾ ਡੀ.ਸੀ. ਨੂੰ ਕਿ ਮੈਂ ਐਸੇ ਕੰਮ ਲਈ ਆ ਰਿਹਾ ਹਾਂ ਤੇ ਸਿਖ ਮੇਰੇ ਨਾਲ ਹੈ, ਰਾਹ ਦਿੱਤਾ ਜਾਏ, ਮੈਂ ਕੋਹਾਟ ਪਹੁੰਚ ਜਾਵਾਂ। ਜਵਾਬ ਮਿਲਿਆ ਕਿ ਇਸ ਸਮੇਂ ਅਗਰ ਗਵਰਨਰ ਭੀ ਹੋਵੇ ਤਾਂ ਭੀ ਮੈਂ ਰਸਤਾ ਨਹੀਂ ਦੇ ਸਕਦਾ, ਸਾਡੇ ਰੂਲ ਹੀ ਐਸੇ ਹਨ। ਆਪ ਬਾਹਿਫ਼ਾਜ਼ਤ ਇਥੇ ਹੀ ਰਾਤ ਰਹੋ, ਮੈਂ ਅਫ਼ਸਰਾਂ ਨੂੰ ਫ਼ੂਨ ਕਰਦਾ ਹਾਂ, ਸੁਬਹ ਅੱਠ ਬਜੇ ਆ ਜਾਣਾ।

ਮੈਨੂੰ ਪੁੱਛਿਆ, ਮੈਂ ਕਿਹਾ ਕਿ ਜਿਸ ਤਰ੍ਹਾਂ ਆਪ ਦੀ ਮਰਜ਼ੀ ਹੈ। ਕਹਿਣ ਲੱਗੇ ਕਿ ਪਿਛੇ ਜੱਡ ਹੀ 12 ਕੋਹ ਚੱਲੀਏ, ਮੈਨੂੰ ਕੁਛ ਇਤਬਾਰ ਨਹੀਂ ਇਥੇ ਆਪ ਦੇ ਲਈ। ਤਾਂ 12 ਬਜੇ ਜੱਡ ਪੁੱਜੇ। ਪੁਲੀਸ ਚੌਕੀ ਵਿਚ ਗੱਡੀ ਦੀ ਅਵਾਜ਼ ਤੇ ਰੌਸ਼ਨੀ ਦੇਖ ਸੁਣ, ਚੌਕੀ ਵਾਲੇ ਸਾਰੇ ਜਾਗੇ, ਜਗ੍ਹਾ ਤੋਸ਼ੇਖ਼ਾਨੇ ਵਿਚ ਦਿੱਤੀ। ਜੋ ਕੁਛ ਪਾਸ ਸੀ, ਕੁਛ ਦੂਰ ਖੂਹ ਤੋਂ ਪਾਣੀ ਆਂਦਾ, ਖਾਧਾ ਪੀਤਾ, 1 ਬਜੇ ਦੇ ਕਰੀਬ ਸੌਂ ਗਏ। ਅਲਸੁਬਾ ਹੀ ਉੱਠ ਕੇ 9 ਬਜੇ ਕੋਹਾਟ ਪੁਜ ਗਏ। ਥਾਣੇ ਤੋਂ ਪੁਲੀਸ ਲੈ ਕਰ ਹੋਰ, ਮਿਲਟਰੀ ਹੈੱਡ ਕੁਆਰਟਰ ਗਏ। ਪਤਾ ਲੱਗਾ ਕਿ ਮੇਜਰ ਹਸਪਤਾਲ ਦਾਖ਼ਲ ਹਨ। ਉਥੇ ਪਹੁੰਚ ਕੇ ਗੱਲ-ਬਾਤ ਕੀਤੀ ਖ਼ਾਨ ਜੀ ਨੇ, ਤੇ ਕਿਹਾ ਕਿ ਤੁਸਾਂ ਪਾਸ ਇਕ ਸਿਖ ਲੜਕਾ ਹੈ ? ਉਸ ਕਿਹਾ ਕਿ ਹਾਂ ਹੈ, ਜੋਗਿੰਦਰ ਸਿੰਘ ਨਾਮ ਕਰ; ਉਹ ਮੇਰਾ ਗ਼ੁਲਾਮ ਨਹੀਂ, ਲੜਕਾ ਹੈ ਤੇ ਮੇਰੇ ਘਰ ਵਿਚ ਹੈ। ਮੈਂ ਮੰਗਾ ਦੇਂਦਾ ਹਾਂ। ਖ਼ਾਨ ਜੀ ਨੇ ਕਿਹਾ ਕਿ ਜੇ ਤੁਸੀਂ ਤਕਲੀਫ਼ ਨਾ ਮੰਨੋ ਤਾਂ ਹੇਠ ਸੜਕ ਤੇ ਚੱਲੋ, ਉਸ ਦਾ ਚਾਚਾ ਆਇਆ ਹੈ, ਜੀਪ ਵਿਚ ਬੈਠਾ ਹੈ।

## ਜੋਗਿੰਦਰ ਬਰਾਮਦ

ਉਹ ਮੇਰੇ ਪਾਸ ਆ ਕੇ ਬੜੇ ਖ਼ੁਸ਼ ਦਿਲ ਨਾਲ ਮਿਲੇ; ਕਿਹਾ, "ਫ਼ਿਕਰ ਕੋਈ ਨਹੀਂ, ਜੋਗਿੰਦਰ ਮਿਲਾ ਦੇਂਦਾ ਹਾਂ। ਮੈਂ ਤਾਂ ਉਸ ਨੂੰ ਕਈ ਦਫਾ ਕਿਹਾ ਸੀ ਕਿ ਤੇਰਾ ਕੋਈ ਹੈ ਤਾਂ ਤੈਨੂੰ ਭੇਜ ਕੇ ਮਿਲਾ ਦੇਂਦਾ ਹਾਂ। ਉਹ ਕਹਿੰਦਾ ਸੀ ਕਿ ਮੇਰੇ ਸਾਰੇ ਮਾਰੇ ਗਏ ਹਨ, ਇਕ ਸੰਤ ਮੇਰਾ ਚਾਚਾ ਸੀ ਹਿੰਦੁਸਤਾਨ ਵਿਚ, ਪਤਾ ਨਹੀਂ ਓਹ ਭੀ ਮਾਰੇ ਗਏ ਹੋਣਗੇ।" ਤਾਂ ਇਨਸਪੈਕਟਰ ਨੇ ਕਿਹਾ ਮੇਜਰ ਜੀ ਨੂੰ, "ਜੇ ਤੁਸੀਂ ਜੀਪ ਵਿਚ ਬੈਠ ਜਾਓ ਤਾਂ ਘਰ ਹੀ ਚੱਲ ਮਿਲੀਏ।" ਓਹ ਮੰਨ ਗਏ ਤੇ ਘਰ ਚਲੇ ਗਏ ਚੀਨਾ ਖੇਲ, ਜੋ ਛਾਵਣੀ ਤੋਂ ਤਿੰਨ ਮੀਲ 'ਤੇ ਸੀ। ਜਾਂ ਡੇਢੀ ਪਾਸ ਪੁੱਜੇ, ਜੋਗਿੰਦਰ ਬਾਹਰੋਂ ਜਾ ਰਿਹਾ ਸੀ ਅੰਦਰ ਨੂੰ, ਮੇਜਰ ਜੀ ਨੇ ਅਵਾਜ਼ ਮਾਰ ਕੇ ਕਿਹਾ, "ਓਏ ਜੋਗਿੰਦਰ, ਅੰਦਰੋਂ ਜਾ ਕੇ ਕੁੰਡਾ ਖੋਲ੍ਹ ਦੇਹ।" ਮੈਂ ਖ਼ਾਨ ਨੂੰ ਇਸ਼ਾਰਾ ਕੀਤਾ ਕਿ ਇਹੋ ਹੈ ਜੋਗਿੰਦਰ ਸਿੰਘ। ਅਸੀਂ ਅੰਦਰ ਜਾ ਕੇ ਕਮਰੇ ਵਿਚ ਬੈਠੇ, ਤਮਾਮ ਨੌਕਰ ਤੇ ਹੋਰ ਲੋਕ ਹੈਰਾਨ ਸਨ ਕਿ ਇਹ ਸਿਖ ਕਿਥੋਂ ਆ ਗਿਆ ਹੈ। ਜਦ ਬੈਠ ਗਏ ਤਦ ਜੋਗਿੰਦਰ ਸਿੰਘ ਮੇਰੇ ਪਾਸ ਆ ਬੈਠਾ। ਜਾਂ ਮੈਂ ਓਸ ਨੂੰ ਆਪਣੇ ਅੰਕ ਵਿਚ ਪਾ ਕੇ ਛਾਤੀ ਨਾਲ ਲਾਇਆ ਤਦ ਅਜੀਬ ਰੰਗ ਤੇ ਹਾਲਤ ਸਭ 'ਤੇ ਛਾ ਗਈ। ਤਿੰਨੇ ਇਨਸਪੈਕਟਰ ਤੇ ਮੇਜਰ ਸਾਹਿਬ, ਹੋਰ ਪਾਸ ਬੈਠਿਆਂ ਦੀਆਂ ਅੱਖਾਂ ਵਿਚੋਂ ਭੀ ਜਲ ਦੀਆਂ ਧਾਰਾਂ ਵਹਿ ਚਲੀਆਂ, ਮੇਰੀਆਂ ਤਾਂ ਖ਼ੁਦ ਹੀ ਵਗ ਰਹੀਆਂ ਸਨ, ਕਿਉਂਕਿ ਚਾਰ ਸਾਲ ਤੋਂ ਬਾਅਦ ਸਾਰੇ ਪਰਵਾਰ ਦੇ ਇਕ ਸੌ ਯਾਰਾਂ ਆਦਮੀਆਂ ਵਿਚੋਂ ਏਹੋ ਇਕ ਭਾਈ ਦਾ ਬੱਚਾ ਮਿਲਿਆ ਸੀ। ਹੈਸਨ ਓਹ ਭਾਵੇਂ ਸਾਰੇ ਗ਼ੈਰ ਸਿਖ, ਪਰ ਸਭ ਨੇ ਹੀ ਅਫ਼ਸੋਸ ਕੀਤਾ।

ਮੈਂ ਆਪਣੇ ਆਪ ਨੂੰ ਸੰਭਾਲਿਆ ਤੇ ਮੇਜਰ ਸਾਹਿਬ ਕਹਿਣੇ ਲਗੇ, "ਪਹਿਲਾਂ ਦੱਸੋ ਆਪ ਕੀ ਖਾਓਗੇ ?" ਮੈਂ ਕਿਹਾ, "ਮੇਜਰ ਜੀ, ਆਪ ਨੇ ਮੈਨੂੰ ਸਭ ਦੁਨੀਆਂ ਦੇ ਪਦਾਰਥ ਖੁਲਾ ਦਿਤੇ ਹਨ।" ਪਰ ਫਿਰ ਵੀ ਓਸ ਨੇ ਮਹਿਂ ਚੁਵਾ ਕੇ ਚਾਂਦੀ ਦੇ ਬਰਤਨ ਵਿਚ ਲਿਆ ਕੇ ਮੇਰੇ ਅੱਗੇ ਦੁੱਧ ਰੱਖਿਆ, ਤੇ ਕਿਛ ਫਲ ਭੀ, ਹੋਰ ਸਾਰਿਆਂ ਪਾਸ ਭੀ ਤੇ ਕਿਹਾ, "ਖਾ ਲੋ, ਫੇਰ ਹੋਰ ਗੱਲ-ਬਾਤ ਕਰਾਂਗੇ।" ਸਭ ਨੇ ਫਲ ਖਾਧੇ ਤੇ ਮੈਂ ਭੀ। ਫੇਰ ਗੱਲ ਸ਼ੁਰੂ ਹੋਈ ਕਿ ਆਪ ਮੇਹਰਬਾਨੀ ਕਰੋ ਤੇ ਜੋਗਿੰਦਰ ਨੂੰ ਮੇਰੇ ਨਾਲ ਤੋਰ ਦਿਓ। ਜਵਾਬ, "ਜੋਗਿੰਦਰ 18 ਸਾਲਾਂ ਦਾ ਹੈ, ਜੇ ਖ਼ੁਸ਼ੀ ਨਾਲ ਜਾਏ ਤਾਂ ਮਨ੍ਹਾ ਨਹੀਂ, ਜੇ ਨਾ ਜਾਏ ਤਾਂ ਜ਼ਬਰਦਸਤੀ ਨਹੀਂ, ਕਿਉਂਕਿ ਇਹ ਮੇਰਾ ਪੁਤ੍ਰ ਹੈ, ਮੇਰੇ ਘਰ ਦਾ ਸਾਰਾ ਹਿਸਾਬ-ਕਿਤਾਬ ਤੇ ਰੁਪੱਯਾ ਇਸੇ ਦੇ ਹੱਥ ਹੈ, ਤੇ ਕੁੰਜੀਆਂ ਬੀ। ਮੇਰੇ ਘਰ ਵਿਚ ਇਕ ਮੇਰੀ ਔਰਤ, ਇਕ ਲੜਕੀ ਤੇ ਇਕ ਜੋਗਿੰਦਰ ਹੀ ਅੰਦਰ ਹਨ, ਹੋਰ ਪੰਜ ਸਾਲਾ ਲੜਕਾ ਭੀ ਅੰਦਰ ਨਹੀਂ, ਨਾ ਆ ਸਕਦਾ ਹੈ। ਔਰ ਮੈਂ ਚਾਰ ਮਹੀਨੇ ਤੋਂ ਬਾਅਦ ਏਸ ਦੀ ਸ਼ਾਦੀ ਕਰ ਦੇਣੀ ਹੈ, ਘਰ ਚਾਹੇ ਬਾਹਰ। ਤੁਸੀਂ ਇਸ ਦੀ ਜ਼ਿੰਦਗੀ ਬਣਾਉਣਾ ਚਾਹੁੰਦੇ ਹੋ ਤਾਂ ਮੇਰੇ ਪਾਸ ਹੀ ਰਹਿਣ ਦਿਓ। ਜਦ ਤੁਸੀਂ ਚਾਹੋ ਮੈਂ ਹਵਾਈ ਜਹਾਜ਼ ਵਿਚ ਭੇਜ ਕੇ ਮਿਲਾ ਦੇਵਾਂਗਾ। ਮੇਰੇ ਘਰ ਹੋਰ ਕੋਈ ਲੜਕਾ ਨਹੀਂ, ਨਾ ਹੀ ਮੇਰੇ ਹੋਰ ਸੱਤਾਂ ਭਾਈਆਂ ਦੇ ਘਰ ਹੈ।" ਤੇ ਹੋਰ ਸਾਰੇ ਭੀ ਕਹਿਣ ਲਗੇ, "ਠੀਕ ਹੈ, ਤੁਸੀਂ ਫ਼ਕੀਰ ਹੋ ਏਸ ਦੀ ਜ਼ਿੰਦਗੀ ਨਾ ਬਣਾ ਸਕੋਗੇ।" ਤੇ ਖ਼ਾਨ ਸੱਯਦੁੱਦੀਨ ਜੀ ਕਹਿਣ ਲਗੇ, "ਠੀਕ ਹੈ, ਪਰ ਇਕ ਕਾਨੂੰਨੀ ਅੜਚਨ ਪੈ ਗਈ ਹੈ, ਉਹ ਇਹ ਹੈ ਕਿ ਮੇਜਰ ਜੀ ਵੀ ਪੈਂਟੀਦਾਰ ਹਨ ਤੇ ਮੈਂ ਭੀ ਪੇਟੀਦਾਰ ਹਾਂ ਸਰਕਾਰੀ, ਅਗਰ ਜੋਗਿੰਦਰ ਬਰਾਮਦ ਨਾ ਹੁੰਦਾ ਤਾਂ ਕੋਈ ਗੱਲ ਨਹੀਂ ਸੀ, ਪਰ ਹੁਣ ਇਹ ਸਾਹਮਣੇ ਆ ਗਿਆ ਹੈ, ਇਹ ਲਾਹੌਰ ਚੱਲ ਕੇ

ਟ੍ਰਿਬਿਊਨਲ ਦੇ ਸਾਹਮਣੇ ਬਿਆਨ ਦੇ ਕੇ ਆ ਜਾਏ।" ਤਦ ਸਾਰੇ 'ਠੀਕ ਠੀਕ' ਕਹਿਣੇ ਲਗੇ ਤੇ ਮੇਜਰ ਜੀ ਭੀ। ਤਦ ਖ਼ਾਨ ਜੀ ਨੇ ਜੋਗਿੰਦਰ ਦੇ ਬਿਆਨ ਲੀਤੇ—ਕਿਸ ਤਰ੍ਹਾਂ ਤੇਰੇ ਰਿਸ਼ਤੇਦਾਰ ਮਾਰੇ ਗਏ, ਤੂੰ ਕਿਸ ਤਰ੍ਹਾਂ ਬਚਿਆ, ਮੇਜਰ ਪਾਸ ਕਿਸ ਤਰ੍ਹਾਂ ਆਇਆ, ਤੇ ਕਿਤਨਾ ਅਰਸਾ ਹੋ ਗਿਆ ਹੈ। ਫੇਰ ਮੇਜਰ ਸਾਹਿਬ ਦੇ ਲੀਤੇ ਤੇ ਕਲਮਬੰਦ ਕਰ, ਸੈਨ (ਦਸਖ਼ਤ) ਕਰਾ ਲੀਤੇ। ਹੁਣ ਜਦ ਕਿਹਾ ਖ਼ਾਨ ਜੀ, "ਤਿਆਰੀ ਕਰੋ ਚੱਲਣ ਦੀ।" ਤਦ ਮੇਜਰ ਤੇ ਉਸ ਦੀ ਬੇਗਮ, ਲੜਕੀ, ਨੌਕਰ ਸਾਰੇ ਦੇ ਸਾਰੇ ਰੋਣ ਲਗ ਪਏ, ਨਾਲ ਜੋਗਿੰਦਰ ਭੀ। ਕਦੀ ਅੰਦਰ ਕਦੀ ਬਾਹਰ, ਤਿਆਰੀ ਦਾ ਨਾਂ ਤੱਕ ਕੋਈ ਨਾ ਲਏ, ਆਖ਼ਰ ਪੁਲੀਸ ਨੇ ਕਿਹਾ, "ਹੁਣ ਤਾਂ ਜਾਣਾ ਹੀ ਪਵੇਗਾ ਲਾਹੌਰ ਤੱਕ।" ਤੇ ਜੋਗਿੰਦਰ ਕੀ ਕਹੇ ਕਿ ਮੈਨੂੰ ਛੱਡ ਦਿਓ, ਮੈਂ ਕਦੀ ਨ ਕਦੀ ਆ ਕੇ ਤੁਸਾਂ ਨੂੰ ਮਿਲਿਆ ਕਰਾਂਗਾ। ਖ਼ਾਨ ਜੀ ਨੇ ਕਿਹਾ, "ਲਾਹੌਰ ਸੇ ਵਾਪਸ ਆ ਸਕਤਾ ਹੈ ਔਰ ਕੋਈ ਬਾਤ ਨਹੀਂ ਹੋ ਸਕਤੀ ਹੈ, ਕਾਨੂੰਨ ਹੈ।" ਆਖ਼ਰ ਮੇਜਰ ਦੀ ਸਾਲੀ ਤੇ ਬੇਗਮ ਨੇ ਕੁਰਾਨ ਸ਼ਰੀਫ਼ ਪਕੜ ਕੇ ਹੱਥਾਂ ਵਿਚ, ਉੱਚੀ ਜਗ੍ਹਾ ਖੜੇ ਹੋ ਕੇ ਹੇਠੋਂ ਜੋਗਿੰਦਰ ਨੂੰ ਲੰਘਾਇਆ, ਤੇ ਕਿਹਾ, "ਜਾਹ, ਅੱਲਾਹ ਤੇਰਾ ਹਾਫ਼ਜ਼ ਹੈ ਤੇ ਤੂੰ ਛੇਤੀ ਆ ਜਾਸੇਂ।"

ਜਦ ਉਹ ਮੇਰੇ ਪਾਸ ਆਇਆ, ਤਦ ਮੈਂ ਭੀ ਆਪਣਾ ਕੁਰਾਨ ਪੜ੍ਹ ਕੇ ਥਾਪੜੀ ਦਿਤੀ ਤੇ ਹੱਥ ਵਿਚ ਹੱਥ ਪਾ ਕੇ ਰੋਂਦੇ ਨੂੰ ਜੀਪ ਵਿਚ ਬਿਠਾ ਲੀਤਾ, ਪਰ ਉਹ ਭੀ ਤੇ ਹੋਰ ਲੋਕ ਇਸ ਤਰ੍ਹਾਂ ਰੋਵਣ ਜੀਕਰ ਮਾਤਮ ਪੁਰਸੀ ਹੈ। ਮੇਜਰ ਦੀ ਲੜਕੀ ਭੀ। ਬਹੁਤ ਸਾਰਾ ਸਾਮਾਨ ਭੀ ਨਾਲ ਦੇਣ ਨੂੰ ਤਿਆਰ ਕੀਤਾ। ਪਰ ਅਸਾਂ ਇਕ ਦਰੀ, ਇਕ ਕੰਬਲ, ਇਕ ਜੋੜਾ ਕਪੜਿਆਂ ਦਾ ਲੀਤਾ ਤੇ ਮੇਜਰ ਜੀ ਨੇ ਹਵਾਈ ਜਹਾਜ਼ ਦਾ ਕਿਰਾਇਆ ਵਾਪਸੀ ਦਾ, ਜੋਗਿੰਦਰ ਦੇ ਹੱਥ ਦਿਤਾ ਕਿ ਤੂੰ ਬਿਆਨ ਦੇ ਕੇ ਲਾਹੌਰੋਂ ਹਵਾਈ ਜਹਾਜ਼ ਵਿਚ ਵਾਪਸ ਆ ਜਾਵੀਂ।

ਸਭ ਚੀਖੋ ਪੁਕਾਰ ਕਰ ਰਹੇ ਹੀ ਸਨ ਕਿ ਖ਼ਾਨ ਜੀ ਨੇ ਛੇਤੀ ਜੀਪ ਤੋਰ ਕੇ ਛੱਡ ਦਿੱਤੀ ਤੇ ਅੱਖਾਂ ਤਾੜ ਕੇ ਜੋਗਿੰਦਰ ਨੂੰ ਤਾੜਿਆ ਕਿ ਚੁਪ, ਮੈਂ ਪੁਲੀਸ ਦਾ ਆਦਮੀ ਹਾਂ, ਇਹ ਪਠਾਣਾਂ ਦਾ ਦੇਸ਼ ਹੈ। ਕੋਹਾਟ ਦੀ ਪੁਲੀਸ ਪਿਛੇ ਹੀ ਰਹੀ। ਅਸੀਂ ਅਟਕ ਆ ਕੇ ਦਮ ਲੀਤਾ। ਤਦ ਜੀਪ ਤੋਂ ਉਤਰ ਕੇ, ਪਸਤੌਲ ਕੱਢ ਕੇ ਮੇਰੇ ਹਥ ਵਿਚ ਦੇ ਕੇ ਕਹਿਣੇ ਲਗੇ, "ਮਾਰੋ ਜੋਗਿੰਦਰ ਦੀ ਛਾਤੀ ਵਿਚ ਤੇ ਅਟਕ ਵਿਚ ਸੁੱਟ ਦਿਓ, ਜਿਥੇ ਹੋਰ ਮਰ ਗਏ ਏਹ ਭੀ ਮਰਿਆ ਹੀ ਜਾਣੋ।" ਮੈਂ ਹੱਸ ਪਿਆ ਤੇ ਓਹ ਜੋਗਿੰਦਰ ਨੂੰ ਕਹਿਣ ਲਗੇ, "ਓਇ ਜੋਗਿੰਦਰ ਮੂਜ਼ੀਆ! ਜਿਨ੍ਹਾਂ ਤੈਨੂੰ ਜੰਮਿਆ, ਪਾਲਿਆ, ਓਹ ਤੈਨੂੰ ਭੁੱਲ ਗਏ ਤੇ ਚਾਰ ਸਾਲ ਦੀ ਐਸ਼ ਕਰਕੇ ਤੇ ਗੋਰੀ ਕੁੜੀ ਦੇਖ ਕੇ ਮਜਨੂੰ ਬਣ ਗਿਆ ਹੈਂ? ਦੇਖ ਬੁੱਢਾ ਤੇਰਾ ਚਾਚਾ ਤੇ ਫ਼ਕੀਰ, ਓਹ ਸਿਰ ਤਲੀ 'ਤੇ ਰੱਖ ਕੇ ਤੇਰੇ ਪਾਸ ਆ ਪਹੁੰਚਾ ਕਲੇਜਾ ਮਲਦਾ, ਤੂੰ ਦੇਖ, ਕੋਈ ਹੋਰ ਸਿਖ ਇਥੇ ਆ ਸਕਦਾ ਹੈ, ਇਹ ਤਾਂ ਫਰਿਸ਼ਤਾ ਹੈ।"

"ਫੇਰ ਤੂੰ ਕਹੇਂ ਕਿ ਛਡ ਜਾਓ, ਚਿੱਟੀ ਲੜਕੀ ਪਾਸ, ਮੈਂ ਐਸ਼ ਕਰਾਂ, ਕੀ ਤੇਰੇ ਸਮਾਜ ਵਿਚ ਏਹੋ ਜਿਹੀਆਂ ਲੜਕੀਆਂ ਨਹੀਂ ਹਨ। ਜਾਹ ਜਾ ਕੇ ਆਪਣੀ ਅੰਸ ਦਾ ਵਾਧਾ ਕਰ ਤੇ ਬੁੱਢੇ ਚਾਚੇ ਦੀ ਸੇਵਾ ਕਰ, ਤੇਰੇ ਖਾਣ ਪੀਣ ਲਈ ਇਨ੍ਹਾਂ ਪਾਸ ਕਾਫ਼ੀ ਹੈ, ਤੂੰ ਸ਼ੁਕਰ ਕਰ ਖ਼ੁਦਾ ਦਾ ਕਿ ਆਪਣੇ ਮਜ਼ਹਬ ਤੇ ਪਿਤਾ ਪਾਸ ਚਲਿਆ ਹੈਂ, ਫੇਰ ਐਸੇ ਖ਼ੁਦਾ-ਪ੍ਰਸਤ ਪਾਸ, ਤੂੰਨੇ ਤਾਂ ਕੋਈ ਚੰਗੇ ਬੀਜ ਬੀਜੇ ਹਨ।" ਕਾਕੇ ਨੂੰ ਯਕੀਨ ਕਰਾ ਦਿਤਾ, ਉਹ ਕਹਿਣੇ ਲਗਾ, "ਨਹੀਂ ਜੀ ਮੈਂ ਸ਼ੁਕਰ ਹੀ ਕੀਤਾ ਹੈ ਕਿ ਮੈਨੂੰ ਆਪਣੇ ਪਿਤਾ ਮਿਲੇ ਹਨ, ਪਰ ਮੇਰੀ

ਮੇਜਰ ਸਾਹਿਬ ਨੇ ਬਹੁਤ ਹੀ ਪਾਲਣਾ ਕੀਤੀ ਤੇ ਬੱਚਿਆਂ ਦੀ ਤਰ੍ਹਾਂ ਪਾਲਿਆ, ਮੇਰੀ ਬੁਰੀ ਹਾਲਤ ਸੀ ਜਦ ਮੈਂ ਇਨ੍ਹਾਂ ਪਾਸ ਆਇਆ। ਮੇਰੀ ਬਚਣ ਦੀ ਕੋਈ ਉਮੀਦ ਨਹੀਂ ਸੀ। ਇਨ੍ਹਾਂ ਨੇ ਦਵਾਈਆਂ ਤੇ ਖ਼ੁਰਾਕਾਂ ਦੇ ਦੇ ਕਰ ਮੈਨੂੰ ਬਚਾ ਦਿੱਤਾ, ਦੂਜਾ ਘਰ ਦਾ ਮਾਲਕ ਬਣਾ ਦਿੱਤਾ।" ਖ਼ਾਨ ਜੀ ਨੇ ਕਿਹਾ, "ਠੀਕ ਹੈ, ਤੂੰ ਇਨ੍ਹਾਂ ਨੂੰ ਪਾਲਕ ਪਿਤਾ ਜਾਣ ਕੇ ਖ਼ਤ ਪੱਤਰ ਕਰਦਾ ਰਹੁ।" ਫੇਰ ਬੜਾ ਪਿਆਰ ਕਰਕੇ ਨਾਲ ਬਿਠਾ ਲੀਤਾ। ਅਸੀਂ ਲਾਲ ਕੁੜਤੀ ਮੰਦਰ ਵਿਚ ਪੁਜ ਗਏ।

## ਅਮਰ ਕੌਰ ਬਰਾਮਦ

ਆਪ ਚਲੇ ਗਏ, ਅਸੀਂ ਸੌਂ ਗਏ, ਕੁਝ ਥੋੜ੍ਹਾ ਜੈਸਾ। ਫੇਰ ਉਠ ਕੇ ਮੈਂ ਸਾਰਾ ਸਫ਼ਰ ਤੇ ਹਾਲ ਨੋਟ ਕੀਤੇ। ਇਤਨੇ ਨੂੰ ਸਵੇਰ ਹੋ ਆਈ, ਤੇ ਨਹਾ ਧੋ ਕੇ ਪਾਠ ਕੀਤਾ, ਚਾਹ ਵਗ਼ੈਰਾ ਬਣਾ ਕੇ ਪੀਤੀ। ਅੱਠ ਨੌਂ ਵਜੇ ਖ਼ਾਨ ਸੱਯਦੁੱਦੀਨ ਆ ਗਏ, ਤੇ ਕਿਹਾ, "ਮੈਂ ਉਹਨਾਂ ਸਾਰਿਆਂ ਨੂੰ ਅਜ ਥਾਣੇ ਬੰਦ ਕਰਾ, ਉਹਨਾਂ ਦੀਆਂ ਕੰਪਨੀਆਂ ਜ਼ਬਤ ਕਰਾ ਦੇਂਦਾ ਹਾਂ, ਤਦ ਕਾਬੂ ਔਣਗੇ।" ਜਦੋਂ ਇਨ੍ਹਾਂ ਨੇ ਇਹ ਖ਼ਿਆਲ ਕੀਤਾ, ਤਾਂ ਉਹਨਾਂ ਕਿਹਾ, "ਅਸੀਂ ਕੱਲ ਬਾਰਾਂ ਬਜੇ ਅਮਰ ਕੌਰ ਨੂੰ ਪੈਦਾ ਕਰ ਦੇਵਾਂਗੇ।" ਖ਼ਾਨ ਨੇ ਕਿਹਾ, "ਚੰਗਾ ਮੈਂ ਠਹਿਰ ਜਾਂਦਾ ਹਾਂ।" ਉਹਨਾਂ ਨੇ ਉਸੀ ਵਕਤ ਗੜ੍ਹੀ ਹਬੀਬੁੱਲਾ ਆਦਮੀ ਭੇਜ ਦਿਤਾ। ਦੂਜੇ ਦਿਨ 12 ਬਜੇ ਦੀ ਇੰਤਜ਼ਾਰੀ ਵਿਚ ਐਬਟਾਬਾਦ ਵਾਲੀ ਸੜਕ 'ਤੇ ਅਸੀਂ ਜੀਪ ਲੈ ਕੇ ਖੜੇ ਹੋ ਗਏ। ਜੋ ਭੀ ਗੱਡੀ ਆਏ ਤਲਾਸ਼ੀ ਲੀਤੀ ਜਾਏ, ਆਖ਼ਰ ਇਕ ਬਜੇ ਵਾਲੀ ਗੱਡੀ ਵਿਚ ਅਮਰ ਕੌਰ ਆ ਗਈ, ਉਥੋਂ ਹੀ ਗੱਡੀ ਤੋਂ ਉਤਾਰ ਕੇ, ਲਾਲ ਕੁੜਤੀ ਲੈ ਆਏ। ਖ਼ਾਨ ਜੀ ਉਹਨਾਂ ਨੂੰ, ਜੋ ਅਮਰ ਨਾਲ ਆਏ ਸੀ, ਕਹਿ ਆਏ, ਕਿ ਤੁਸੀਂ ਡੀ.ਸੀ. ਦੀ ਕਚਹਿਰੀ ਪੁੱਜੋ, ਅਸੀਂ ਛੇਤੀ ਤਿਆਰ ਹੋ ਕੇ ਦੋ ਸਰਦੂਲ ਸਿੰਘ ਦੇ ਬੱਚੇ ਤੇ ਜੋਗਿੰਦਰ ਸਿੰਘ, ਅਮਰ ਕੌਰ ਤੇ ਤਿੰਨੇ ਉਸ ਦੇ ਬੱਚੇ, ਚਾਰ ਸਿਪਾਹੀ, ਮੈਂ ਅਤੇ ਖ਼ਾਨ ਜੀ, ਜੇਹਲਮ ਦੀ ਤਰਫ ਰਵਾਨਾ ਹੋ ਗਏ ਤੇ ਜੇਹਲਮ ਇਨਸਪੈਕਟਰ ਦੇ ਮਕਾਨ 'ਤੇ ਪੁੱਜ ਗਏ।

ਖ਼ਾਨ ਜੀ ਨੇ ਦੋ ਦਿਨ ਆਪਣੇ ਘਰ ਰੱਖ ਕੇ ਅਮਰ ਨੂੰ ਆਪ ਤੇ ਆਪਣੀ ਬੇਗਮ ਤੋਂ ਵੀ ਸਮਝਾਇਆ। ਆਪ ਨੇ ਤੇ ਬੇਗਮ ਨੇ, ਬਹੁਤ ਸੇਵਾ ਕੀਤੀ ਸਾਰਿਆਂ ਦੀ, ਖ਼ਾਨ ਜੀ ਦੇ ਤਿੰਨ ਬੱਚੇ ਬਹੁਤ ਹੀ ਖ਼ੂਬਸੂਰਤ ਛੋਟੇ ਛੋਟੇ। ਕਹਿਣ ਲੱਗੇ, "ਮੈਂ ਇਨ੍ਹਾਂ ਨੂੰ ਯਾਦ ਕਰ ਰੋਂਦਾ ਸੀ, ਕਿਉਂਕਿ ਜਿਸ ਵਕਤ ਕੋਈ ਬੱਚਾ ਰੀਕਵਰ ਹੁੰਦਾ ਸੀ ਯਾਨੀ ਲੱਭਦਾ ਸੀ ਤਾਂ ਅਸੀਂ ਉਸ ਦੀ ਹਾਲਤ ਦੇਖ ਕੇ ਰੋਂਦੇ ਸੀ।" ਤੇ ਨਾਲ ਖ਼ਾਨ ਜੀ ਭੀ ਸਾਹ ਭਰ ਕੇ ਕਹਿੰਦੇ ਸੀ, "ਹੇ ਅੱਲਾ ਫ਼ਜ਼ਲ ਕਰੀਂ।" ਤਾਂ ਕਹਿਣ ਲੱਗੇ, "ਜੇ ਮੇਰਾ ਕੋਈ ਬੱਚਾ ਜੁਦਾ ਹੋ ਜਾਏ ਤਾਂ ਮੈਂ ਤਾਂ ਮਰ ਜਾਵਾਂ।" ਏਹ ਖ਼ਿਆਲ ਆਉਂਦਾ ਤੇ ਰੋਵਾਂਦਾ ਸੀ।

## ਜੇਹਲਮ ਦਰਿਆ 'ਤੇ

ਮੈਂ ਕਿਹਾ, "ਜੀ ਹੁਣ ਅੱਜ ਦਰਿਆ (ਜੇਹਲਮ) 'ਤੇ ਲੈ ਚੱਲੋ।" ਜਾਂ ਅਸੀਂ ਗਏ, ਮੇਰੀਆਂ ਅੱਖਾਂ 'ਚੋਂ ਆਂਸੂ ਆਪ ਮੁਹਾਰੇ ਤੁਰ ਪਏ ਤੇ ਆਲੇ ਦੁਆਲੇ ਜੇਹਲਮ ਦੇ ਕਿਨਾਰੇ ਕਈ ਪਿੰਜਰ ਦੇਖੇ, ਜਿਨ੍ਹਾਂ ਨਾਲ ਕੜੇ ਸਨ। ਮੈਂ ਅੱਗੇ ਭੀ ਸੋਚ ਰਿਹਾ ਸਾਂ ਕਿ ਸਾਡੇ ਵੀਰਾਂ ਦੀਆਂ ਲਾਸ਼ਾਂ ਇਥੇ ਆ ਕੇ ਲੱਗੀਆਂ ਹੋਣਗੀਆਂ, ਹੁਣ ਸਬੂਤ ਭੀ ਮਿਲ ਗਿਆ, ਫੇਰ ਕੀ

ਸ਼ੱਕ ਸੀ। ਮੈਂ ਇਕ ਦੋ ਅਸਥੀਆਂ ਨਾਲੋਂ ਕੜੇ ਲਾਹ ਕੇ ਚੁੰਮੇ ਤੇ ਪਾਸ ਰੱਖ ਲੀਤੇ, ਪਰ ਹਾਲਤ ਮੇਰੀ ਬਹੁਤ ਖ਼ਰਾਬ ਹੋ ਗਈ, ਪਸੀਨਾ ਪਸੀਨਾ ਹੋ ਗਿਆ, ਤੇ ਬੈਠ ਗਿਆ, ਮੈਂ ਦੋ ਘੁਟ ਪਾਣੀ ਦੇ ਪੀਤੇ ਪਰ ਦਿਲ ਇਹ ਕਹੇ ਕਿ ਨਾ ਹੀ ਪੀ; ਇਹ ਤਾਂ ਤੇਤੀ ਹਜ਼ਾਰ ਸ਼ਹੀਦਾਂ ਦਾ ਲਹੂ ਹੈ। ਓਹ ਤਾਂ ਧਰਮ, ਸਿੱਖੀ, ਦੇਸ਼, ਕੌਮ, ਗ਼ੈਰਤ ਲਈ ਸ਼ਹੀਦ ਹੋ ਕੇ ਮਹਾਨ ਪਵਿਤ੍ਰ ਹੋ ਗਏ ਹਨ, ਤੈਂਨੇ ਪਤਾ ਨਹੀਂ ਕਿਸ ਮੌਤੇ ਮਰਨਾ ਹੈ।

ਇਤਨੀ ਦੇਰ ਨੂੰ ਖ਼ਾਨ ਜੀ ਮੇਰੇ ਪਾਸ ਆ ਕੇ ਮੇਰੇ ਕੰਧੇ 'ਤੇ ਹੱਥ ਰੱਖ ਕੇ ਤੇ ਦਿਲ ਭਰ ਕੇ ਕਹਿਣ ਲੱਗੇ, "ਤੁਸੀਂ ਬਹੁਤ ਵੈਰਾਗ ਨਾ ਕਰੋ, ਖ਼ੁਦਾ ਨੂੰ ਇਹੋ ਹੀ ਚੰਗਾ ਲੱਗਾ ਹੈ। ਮੈਂ ਤੁਸਾਂ ਨੂੰ ਸੱਚ ਕਹਿੰਦਾ ਹਾਂ, ਅਸੀਂ ਪੰਜ ਦਿਨ ਜੇਹਲਮ ਦਾ ਪਾਣੀ ਨਹੀਂ ਦੇਖ ਸਕੇ। ਲੱਕੜ ਦੀਆਂ ਸ਼ਤੀਰੀਆਂ ਦੀ ਤਰ੍ਹਾਂ ਉਰਾਰ ਤੋਂ ਪਾਰ ਇਕੋ ਤਾਰ ਵਿਚ ਸਿੱਖਾਂ ਦੀਆਂ ਲਾਸ਼ਾਂ ਸਨ ਤੇ ਦਰਿਆ ਦਾ ਸਾਰਾ ਪਾਣੀ ਪੰਜ ਦਿਨ ਲਹੂ ਹੀ ਚਲਦਾ ਰਿਹਾ ਹੈਸੀ।" ਏਹ ਕਹਿ ਫਟ ਮੈਨੂੰ ਬਾਂਹ ਤੋਂ ਪਕੜ ਉਠਾ ਲੀਤਾ ਤੇ ਘਰ ਲੈ ਆਏ। ਛੇਤੀ ਛੇਤੀ ਸੰਗਤਰੇ ਦੋ ਚਾਰ ਲਿਆ ਕੇ ਚੁਪਾ ਦਿੱਤੇ ਤੇ ਪਾਸ ਬੈਠ ਕੇ ਹਿੰਦੂ ਮੁਸਲਮ ਕਮਜ਼ੋਰੀਆਂ ਕਹਿ ਦੱਸੀਆਂ।

## ਵਾਪਸੀ

ਫੇਰ ਕਹਿਣ ਲੱਗੇ, "ਤਿਆਰ ਹੋਵੋ, ਹੁਣ ਅਜ ਹੀ ਲਾਹੌਰ ਚੱਲੀਏ।" ਚੱਲ ਪਏ। ਸ਼ਾਮ ਵੇਲੇ ਲਾਹੌਰ ਪੁੱਜ ਗਏ ਤੇ ਸਿੱਧੇ ਮੁਸਲਮ ਜੇਹਲ ਪੁਜ ਗਏ। ਮੈਂ ਕਿਹਾ, "ਖ਼ਾਨ ਜੀ! ਤੁਸਾਂ ਕਰ ਕਰਾ ਕੇ ਹੁਣ ਜੇਹਲ ਲਿਆ ਕੇ ਡੱਕ ਦਿੱਤਾ, ਇਥੇ ਤਾਂ ਇਕ ਮਹੀਨਾ ਹੋਰ ਲਗ ਜਾਵੇਗਾ, ਤੁਸੀਂ ਡੀ.ਏ.ਵੀ. ਕਾਲਜ ਵਿਚ ਲੈ ਚੱਲਦੇ ਜਾਂ ਆਪਣੇ ਦਫ਼ਤਰ।" ਕਹਿਣ ਲੱਗੇ, "ਇਹ ਆਡਰ ਹੀ ਐਸਾ ਹੈ, ਤੁਸੀਂ ਕੱਲ ਰਜ਼ਵੀ ਨੂੰ ਮਿਲ ਕੇ ਸਪੈਸ਼ਲ ਕੇਸ ਲੈ ਲਵੋ, ਤੁਹਾਡਾ ਕਹਿਣਾ ਉਹ ਮੰਨ ਲੈਣਗੇ।" ਮੈਂ ਵੈਸਾ ਹੀ ਕੀਤਾ ਤੇ ਉਹਨਾਂ ਦੇ ਸਪੈਸ਼ਲ ਕੇਸ ਕਰ; ਦੂਜੇ ਦਿਨ ਬੱਚੇ ਤੇ ਅਮਰ ਕੌਰ, ਹਿੰਦੂ ਕੈਂਪ ਵਿਚ ਆ ਗਏ। ਮੈਂ ਭੀ ਬੜਾ ਸ਼ੁਕਰਗੁਜ਼ਾਰ ਹੋਇਆ, ਤੇ ਦਿੱਲੀ ਵਗ਼ੈਰਾ ਖ਼ਬਰ ਦੇ ਦਿੱਤੀ ਤਾਂ ਦਿੱਲੀ ਤੋਂ ਸਾਰਾਬਾਈ ਦਾ ਫ਼ੋਨ ਤੇ ਹੋਰ ਭੀ ਖ਼ੁਸ਼ੀ ਦੀਆਂ ਤਾਰਾਂ ਆਈਆਂ।

ਅਮਰ ਕੌਰ ਦੇ ਜੇਠ ਲਹਿਣਾ ਸਿੰਘ ਨੂੰ ਮੈਂ ਲਾਹੌਰ ਸੱਦ ਲੀਤਾ, ਉਹ ਤੇ ਸਰਦਾਰ ਭੂਪਾਲ ਸਿੰਘ ਦੀ ਲੜਕੀ ਭੀ ਲਾਹੌਰ ਪੁੱਜ ਗਏ। ਅਮਰ ਕੌਰ ਤੇ ਜੋਗਿੰਦਰ ਸਿੰਘ ਦੇ ਪਕੜੇ ਜਾਣੇ ਦੀ ਖ਼ਬਰ ਸਾਰੇ ਪਾਕਿਸਤਾਨ ਤੇ ਅਜ਼ਾਦ ਕਸ਼ਮੀਰ ਅਮੋਰ ਕੈਂਪ ਵਿਚ ਪੁੱਜ ਗਈ ਤੇ ਮੈਨੂੰ ਲਾਹੌਰ ਹੀ ਚਿੱਠੀਆਂ ਤੇ ਪੁੱਛਣਾ ਸ਼ੁਰੂ ਹੋ ਗਿਆ ਕਿ ਠੀਕ ਹੈ ਜਾਂ ਝੂਠ। ਲੋਕੀ ਹੈਰਾਨ ਸਨ ਕਿ ਇਨ੍ਹਾਂ ਕੇਸਾਂ ਦੀ ਕਦੀ ਭੀ ਬਰਾਮਦਗੀ ਦੀ ਉਮੈਦ ਨਹੀਂ ਸੀ, ਰੀਕਵਰੀ ਮਹਿਕਮਾ ਚਾਰ ਸਾਲ ਤੋਂ ਹੀ ਕੋਸ਼ਿਸ਼ ਕਰ ਰਿਹਾ ਤੇ ਨਹੀਂ ਬਰਾਮਦ ਕਰ ਸਕੇ ਤੇ ਪਾਕਿਸਤਾਨ 'ਤੇ ਭੀ ਚੰਗਾ ਅਸਰ ਪਿਆ ਤੇ ਹਿੰਦੁਸਤਾਨ 'ਤੇ ਭੀ।

ਤਾਂ ਦੂਜੇ ਦਿਨ ਮੈਂ ਰਜ਼ਵੀ ਜੀ ਪਾਸ ਦਫ਼ਤਰ ਪੁੱਜਾ ਕਿ ਅਮਰ ਕੌਰ ਦੇ ਟ੍ਰਿਬਿਊਨਲ ਦੇ ਸਾਹਮਣੇ ਬਿਆਨ ਨਾ ਲੀਤੇ ਜਾਣ, ਤੁਸੀਂ ਮੇਹਰਬਾਨੀ ਕਰਕੇ ਇਥੇ ਭੀ ਸਪੈਸ਼ਲ ਕੇਸ ਦੇ ਦਿਓ, ਉਹਨਾਂ ਮੰਨ ਲਿਆ, ਅਤੇ ਮੈਨੂੰ ਕਿਹਾ, "ਤੁਸੀਂ ਕੱਲ ਹਿੰਦੁਸਤਾਨ ਏਹ ਸਾਰੇ ਬੱਚੇ ਤੇ ਅਮਰ ਕੌਰ ਲੈ ਕੇ ਜਾ ਸਕਦੇ ਹੋ।" ਮੈਂ ਆਪਣੇ ਦਫ਼ਤਰ ਨੂੰ ਆ ਕੇ ਕਿਹਾ ਕਿ ਸੁਬ੍ਹਾ ਇਕ ਗੱਡੀ ਅਤੇ ਪੁਲੀਸ ਦਿਓ ਤਾਕਿ ਅਸੀਂ ਅੰਮ੍ਰਿਤਸਰ ਪੁੱਜ ਜਾਈਏ। ਦੂਜੇ ਦਿਨ ਸਾਰੇ

ਅੰਮ੍ਰਿਤਸਰ ਪੁੱਜ ਗਏ। ਅੰਮ੍ਰਿਤਸਰ ਦੂਜੇ ਦਿਨ ਸਾਰਾਬਾਈ ਭੀ ਦਿੱਲੀ ਤੋਂ ਆਈ, ਤੇ ਹਵਾਈ ਅੱਡੇ 'ਤੇ ਮੈਨੂੰ ਭੀ ਸੱਦ ਲੀਤਾ। ਮੈਂ ਪੁੱਜ ਗਿਆ, ਉਥੋਂ ਮੋਟਰ ਵਿਚ ਮੈਨੂੰ ਭੀ ਸਾਥ ਲੈ ਆਈ ਤੇ ਸਾਰੇ ਹਾਲਾਤ ਪਾਕਿਸਤਾਨ ਦੇ ਪੁੱਛੇ ਤੇ ਕਿਹਾ ਕਿ ਜੋ ਜੋ ਸਲੂਕ ਉਹਨਾਂ ਤੁਸਾਂ ਨਾਲ ਕੀਤੇ, ਪਾਕਿਸਤਾਨ ਨੇ, ਓਹ ਸਾਰੇ ਮੈਨੂੰ ਲਿਖ ਕੇ ਦੇ ਦਿਓ, ਤੇ ਅਮਰ ਕੌਰ ਤੇ ਹੋਰ ਬੱਚੇ ਜੰਮੂ ਤੋਂ ਜਾ ਕੇ ਲਓ। ਅਸੀਂ ਦੂਜੇ ਦਿਨ ਜੰਮੂ ਪੁੱਜੇ, ਉਥੋਂ ਦਿੱਲੀ ਆ ਗਏ। ਦਿੱਲੀ ਆ ਕੇ ਮੈਂ ਸਾਰੇ ਹਾਲਾਤ ਅੰਗ੍ਰੇਜ਼ੀ ਵਿਚ ਚਾਰ ਪੰਜ ਸੌ ਛਪਵਾ ਕੇ ਸਾਰਾਬਾਈ ਨੂੰ ਵੀ ਦਿੱਤੇ, ਹੋਰ ਵੀ ਵੰਡੇ, ਕੁਛ ਪਾਕਿਸਤਾਨ ਲਈ ਭੀ ਪਾਸ ਰੱਖ ਲੀਤੇ।

*(ਅਕਾਲੀ ਚੁਕ੍ਰ ਕੌਰ ਸਿੰਘ ਜੀ ਦੇ ਪਾਕਿਸਤਾਨ ਦੇ ਸਫ਼ਰ, ਸੰਪਾਦਕ ਪ੍ਰੋ: ਕਿਰਪਾਲ ਸਿੰਘ ਪ੍ਰਕਾਸ਼ਕ, ਖ਼ਾਲਸਾ ਸਮਾਚਾਰ ਅੰਮ੍ਰਿਤਸਰ, 1959, ਪੰਨਾ 26)*

# ਪੁਸਤਕਾਵਲੀ


## (ੳ) ਇੰਗਲੈਂਡ ਦੇ ਰੀਕਾਰਡ

1. Mountbatten Papers, Broadland Archives, File No. D1, File/ 268 and File D269.
2. Ismay Papers, Military Archives, Kings College, London : Ismay III/7/40, Ismay III/I/136.
3. India Office Library, London :
   File Nos. L/PO/123, L/RO/433 (i)
   File Nos. L/PO/123, L/PO/430 (ii)
   File Nos. L/PO/6/123/OP.433, R3/1/157
   File Nos. R.3/1/77, R-3/I/178, R-3/1/171
   R-3/1/189, R-2/1/164, IOR/L/PF5/10/119.
   File Nos. MB 105, MB 120, MB 121, MB 122, MB 123, MB 124, MB 125, MB 127, MB 130, MB 140, MB 152, MB 154, MB 157.

## (ਅ) ਭਾਰਤ ਦੇ ਰੀਕਾਰਡ

1. National Archives of India, New Delhi, Partition Proceedings, Vol. I,II,III,IV,VI&VIII.
2. Military Evacuee Organisation Records, Ministry of Defence, Govt. of India.
3. Punjab State Archives, Patiala : East Punjab Liaison Agency, Records. File No. LIX/2, LIX/5, LIX/7, LIX/9, LIX/7, LVII/12/8B, LIX/12.

## (ੲ) ਪਾਕਿਸਤਾਨ ਦੇ ਰੀਕਾਰਡ

1. West Punjab Governor's Ordinance No. IV, September 9, 1947.
2. *Our Struggle* : 1857-1947, Pakistan Government's Publication.
3. *The Partition of Punjab* : A Compilation of Official Documents. Vol. I, Vol. II, Vol. III and Vol. IV., Lahore 1983.

# ਪੁਸਤਕਾਂ

### (ੳ) ਇੰਗਲੈਂਡ ਵਿਚ ਛਪੀਆਂ ਪੁਸਤਕਾਂ

1. *Transfer of Power* : 1942-1947, Constitutional Relations between Britain and India, Nicholas Mansergh E.W.R. Lumby and

Penderal Moon, Vol. I to Vol. XII, published by Her Majesty's Stationery Office London, 1970-1983.

2. Alan Campbell, Johnson, *Mission with Mountbatten,* Robert Hola Ltd., London, 1951 and 1972 editions.
3. . Malcolm Darling, *At Freedom Door,* London, 1948.
4. Penderal Moon, *Divide and Quit,* London, 1963.

**(ਅ) Annual Registers**

Indian Annual Register by Nripendra Mitra, Calcutta.

Vol. I Jan.–June, 1940.

Vol. I Jan.–June, 1944.

Vol. I Jan.–June, 1947.

Vol. II July–Dec., 1947.

## ਹੋਰ ਵਿਸ਼ੇਸ਼ ਪੁਸਤਕਾਂ

1. Kirpal Singh : *Select Documents on Partition of Punjab,* Delhi, 1991.
2. Justice M.C. Mahajan : *Looking Back,* Asia Publishing House, Bombay, 1963.
3. *Speeches and Documents on Indian Constitution,* Edited by Maurice Gwyer and Appadorai Oxford University Press, Bombay.
4. *The Partition of Punjab,* Dr. Kirpal Singh, Punjabi University, Patiala, IInd Edition, 1989.
5. Stephan P. Lendas, *Exchange of Minorities,* Macmillan & Co., New York, 1932.

## ਪੰਜਾਬੀ ਪੁਸਤਕਾਂ

1. ਕਿਰਪਾਲ ਸਿੰਘ: *ਪੰਜਾਬ ਦਾ ਬਟਵਾਰਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ।
2. ਕਿਰਪਾਲ ਸਿੰਘ: *ਕਲਕੱਤੇ ਦੇ ਫਸਾਦਾਂ ਵਿਚ ਸਿਖਾਂ ਦੀ ਸੇਧ,* ਖ਼ਾਲਸਾ ਕਾਲਜ, ਅੰਮ੍ਰਿਤਸਰ।
3. ਕਿਰਪਾਲ ਸਿੰਘ: *ਸ਼ਹੀਦੀਆਂ,* ਐਜੂਕੇਸ਼ਨਲ ਕਮੇਟੀ, ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।
4. ਕਿਰਪਾਲ ਸਿੰਘ: *ਅਕਾਲੀ ਚਕ੍ਰ ਕੌਰ ਸਿੰਘ ਦੇ ਪਾਕਿਸਤਾਨ ਦੇ ਸਫ਼ਰ,* ਖ਼ਾਲਸਾ ਸਮਾਚਾਰ, ਅੰਮ੍ਰਿਤਸਰ।